ਨੌਜਵਾਨ ਭਾਰਤ ਪੁਸਤਕਮਾਲਾ

# ਜੰਗਲ ਦਾ ਚੌਧਰੀ ਹਾਥੀ

ਰਾਮੇਸ਼ ਬੇਦੀ

ਅਨੁਵਾਦਕ

ਹਰਭਜਨ ਸਿੰਘ ਬਟਾਲਵੀ

ਫੋਟੋਗ੍ਰਾਫਰ

ਰਾਜੇਸ਼ ਬੇਦੀ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਦੋ ਸ਼ਬਦ

ਰਾਮੇਸ਼ ਬੇਦੀ ਅਤੇ ਉਸਦੇ ਫ਼ੋਟੋਗ੍ਰਾਫ਼ਰ ਪੁੱਤਰਾਂ ਨਰੇਸ਼ ਅਤੇ ਰਾਜੇਸ਼ ਨੂੰ ਪੁਸਤਕ ਲਈ ਢੁੱਕਵੀਆਂ ਤਸਵੀਰਾਂ ਖਿੱਚਣ ਵਾਸਤੇ ਅਤੇ ਹਾਥੀਆਂ ਨੂੰ ਨੇੜਿਓਂ ਵੇਖਣ ਲਈ ਕਈ ਜੰਗਲ ਗਾਹੁਣੇ ਪਏ। ਅਣਗਿਣਤ ਔਕੜਾਂ ਦਾ ਸਾਹਮਣਾ ਕਰਨਾ ਪਿਆ।

ਸ੍ਰੀ ਵਿਨੋਦ ਰਿਸ਼ੀ ਆਈ. ਐਫ਼. ਐਸ. ਦਾ ਉਨ੍ਹਾਂ ਦੇ ਯੋਗ ਸੁਝਾਵਾਂ ਲਈ ਲੇਖਕ ਵਲੋਂ ਧੰਨਵਾਦ ਕਰਨਾ ਬਣਦਾ ਹੈ।



# 1

# ਜਾਣ-ਪਛਾਣ

ਹਰਿਦੁਆਰ ਨੇੜੇ ਜੰਗਲ ਵਿਚ ਕੰਮ ਕਰਨ ਵਾਲੇ ਕਾਮਿਆਂ ਅਤੇ ਬਾਂਸ ਵੱਢਣ ਵਾਲਿਆਂ ਨੂੰ ਜੇ ਤੁਸੀਂ ਇਹ ਪੁੱਛੋ ਕਿ ਤੁਹਾਨੂੰ ਸਭ ਤੋਂ ਵੱਧ ਡਰ ਕਿਸ ਜੰਗਲੀ ਜਾਨਵਰ ਤੋਂ ਲਗਦਾ ਹੈ ਤਾਂ ਉਹ ਝੱਟ ਕਹਿਣਗੇ ਹਾਥੀ ਤੋਂ। ਇਸ ਖੇਤਰ ਵਿਚ ਉਂਜ ਬਾਘ, ਚੀਤੇ, ਜੰਗਲੀ ਸੂਰ ਅਤੇ ਰਿੱਛ ਵੀ ਹਨ। ਪਰ ਇਹ ਲੋਕ ਇਹਨਾਂ ਦੀ ਬਹੁਤ ਪ੍ਰਵਾਹ ਨਹੀਂ ਕਰਦੇ। ਜੇ ਕਦੇ ਕੋਈ ਹਾਥੀਆਂ ਦਾ ਝੁੰਡ ਇਥਰੋਂ ਲੰਘ ਜਾਵੇ ਤਾਂ ਉਹ ਛੱਡਦੇ ਹੀ ਕੁਝ ਨਹੀਂ—ਛੱਪਰ ਢਾਹ ਦਿੰਦੇ ਹਨ, ਖਾਧ ਪਦਾਰਥ ਬਰਬਾਦ ਕਰ ਦਿੰਦੇ ਹਨ ਅਤੇ ਘਰੇਲੂ ਵਸਤਾਂ ਮਿੱਧ ਕੇ ਖ਼ਰਾਬ ਕਰ ਦਿੰਦੇ ਹਨ।

ਕਸ਼ਮੀਰੀ ਗੁੱਜਰ ਇਸ ਤੋਂ ਭਲੀ ਭਾਂਤ ਜਾਣੂ ਹਨ। ਇਹ ਫਿਰਤੂ ਲੋਕ ਇਹਨਾਂ ਜੰਗਲਾਂ ਵਿਚ ਸਦੀਆਂ ਤੋਂ ਰਹਿ ਰਹੇ ਹਨ। ਰੋਜ਼ ਹੀ ਉਹ ਆਪਣੇ ਡੇਰਿਆਂ ਤੋਂ ਦੂਰ ਮੱਝਾਂ ਚਾਰਨ ਜਾਂਦੇ ਹਨ। ਜੇ ਕਿਤੇ ਉਹਨਾਂ ਦੇ ਦੂਰ ਗਿਆਂ ਪਿਛੋਂ ਹਾਥੀ ਆ ਪੈਣ ਤਾਂ ਸਭ ਕੁਝ ਖ਼ਤਮ ਸਮਝੋ, ਇਥੋਂ ਤੱਕ ਕਿ ਕੱਟੇ-ਵੱਛੇ ਵੀ ਮਧੋਲ ਕੇ ਮਾਰ ਦਿੱਤੇ ਜਾਂਦੇ ਹਨ।



ਮੈਨੂੰ ਯਾਦ ਹੈ, ਜਿਵੇਂ ਉੱਤਰ ਪ੍ਰਦੇਸ਼ ਦੇ ਨੈਸ਼ਨਲ ਕਾਰਬੈਟ ਪਾਰਕ ਵਿਚ ਇਕ ਵਾਰ ਇੰਜ ਹੋਇਆ ਸੀ। ਇਕ ਚੀਤੇ ਨੂੰ ਫ਼ਾਹੁਣ ਵਾਸਤੇ ਕੱਟਾ ਬੱਧਾ ਹੋਇਆ ਸੀ ਪਰ ਉਥੇ ਚੀਤੇ ਦੀ ਥਾਂ ਹਾਥੀ ਆ ਪਏ। ਕੱਟਾ ਸੰਘਣੇ ਰੁੱਖਾਂ ਵਿਚ ਇਕ ਵਿਹਲੀ ਥਾਂ ਤੇ ਬੱਧਾ ਹੋਇਆ ਸੀ। ਹਾਥੀਆਂ ਦੇ ਆਉਣ 'ਤੇ ਕੱਟੇ ਵਿਚਾਰੇ ਨੂੰ ਪਤਾ ਵੀ ਨਾ ਲੱਗਾ ਕਿ ਕੀ ਵਾਪਰਨ ਵਾਲਾ ਹੈ, ਕਿ ਉਹ ਝੁੰਡਾਂ ਵਿਚ ਫਸਿਆ ਪਿਆ ਸੀ ਅਤੇ ਭੁੰਜੇ ਸੁੱਟਣ ਪਿਛੋਂ ਪੈਰਾਂ ਹੇਠ ਮਸਲ ਵੀ ਦਿੱਤਾ ਗਿਆ ਸੀ।

ਸੁਭਾਵਕ ਤੌਰ ਤੇ ਹਾਥੀ ਭਲਾਮਾਣਸ ਅਤੇ ਸ਼ਾਂਤੀ-ਪਸੰਦ ਜਾਨਵਰ ਹੈ ਅਤੇ ਦਸ ਤੋਂ ਲੈ ਕੇ ਸੋ ਤੱਕ ਦੀ ਗਿਣਤੀ ਦੇ ਝੁੰਡਾਂ ਵਿਚ ਘੁੰਮਦਾ ਹੈ। ਅਜਿਹੇ ਝੁੰਡਾਂ ਵਿਚ ਵਧੇਰੇ ਹਥਣੀਆਂ ਹੁੰਦੀਆਂ ਹਨ ਪਰ ਨਾਲ ਥੋੜ੍ਹੇ ਜਿਹੇ ਹਾਥੀ ਵੀ ਹੁੰਦੇ ਹਨ। ਝੁੰਡ ਦਾ ਮੁਖੀ ਚਿੰਘਾੜਦਾ ਹੈ ਤਾਂ ਸਾਰਾ ਝੁੰਡ ਇਕੱਠਾ ਹੋ ਜਾਂਦਾ ਹੈ। ਜੇਕਰ ਝੁੰਡ ਨੇ ਖਿੰਡਣਾ ਹੋਵੇ ਤਾਂ ਉਹ ਇਕੱਲੇ ਇਕੱਲੇ ਹੋ ਜਾਂਦੇ ਹਨ, ਖ਼ਾਸ ਕਰਕੇ ਹਥਣੀਆਂ ਡਰ ਕੇ ਦੌੜ ਜਾਂਦੀਆਂ ਹਨ। ਰਾਮਾਇਣ ਵਿਚ ਇਸ ਤਰ੍ਹਾਂ ਦੇ ਕਈ ਹਵਾਲੇ ਆਉਂਦੇ ਹਨ। ਉਂਜ ਆਮ ਕਰਕੇ ਹਥਣੀਆਂ ਇਸ ਗੱਲ ਦਾ ਧਿਆਨ ਰੱਖਦੀਆਂ ਹਨ ਕਿ ਉਹ ਝੁੰਡ ਨਾਲੋਂ ਵੱਖ ਨਾ ਹੋ ਜਾਣ। ਹਾਥੀ ਕਈ ਵਾਰ ਵੱਖ ਹੋ ਜਾਂਦੇ ਹਨ ਪਰ ਬਹੁਤ ਦੂਰ ਨਹੀਂ ਜਾਂਦੇ। ਜਿਹੜਾ ਹਾਥੀ ਸਭ ਤੋਂ ਤਕੜਾ ਹੁੰਦਾ ਹੇ ਉਹੀ ਝੁੰਡ ਦਾ ਮੁਖੀ ਬਣਦਾ ਹੈ। ਜੇ ਕੋਈ ਵਿਰੋਧੀ ਉਸਦੀ ਇਸ ਹਸਤੀ ਨੂੰ ਵੰਗਾਰੇ ਤਾਂ ਨਿਬੇੜਾ ਗਹਿਗੱਚ ਭੇੜ ਨਾਲ ਹੀ ਹੁੰਦਾ ਹੈ। ਹਾਰਿਆ ਹੋਇਆ ਹਾਥੀ ਜੇ ਝੁੰਡ ਵਿਚ ਰਹਿਣਾ ਚਾਹੇ ਤਾਂ ਜਿੱਤੇ ਹੋਏ ਦੀ ਸਰਦਾਰੀ ਮੰਨ ਕੇ ਹੀ ਰਹਿ ਸਕਦਾ ਹੈ। ਨਹੀਂ ਤਾਂ ਝੁੰਡ ਛੱਡ ਕੇ ਇਕੱਲਾ ਹੀ ਜੰਗਲਾਂ ਵਿਚ ਧੱਕੇ ਖਾਂਦਾ ਹੈ। ਇਕੱਲੇ ਹੋਣ ਦੀ ਹਾਲਤ ਵਿਚ ਉਸਨੂੰ ਹਰ ਵੇਲੇ ਚੌਕੰਨਾ ਰਹਿਣਾ ਪੈਂਦਾ ਹੈ ਅਤੇ ਆਪਣੇ ਬਚਾਅ ਲਈ ਤਿਆਰ ਰਹਿਣਾ ਪੈਂਦਾ ਹੈ।

ਪਰੰਤੂ ਹਰ ਇਕੱਲਾ ਫਿਰਦਾ ਹਾਥੀ ਇੰਜ ਝੁੰਡ ਵਿਚੋਂ ਛੇਕਿਆ ਹੋਇਆ ਹੀ ਨਹੀਂ ਹੁੰਦਾ। ਇਹ ਵੀ ਹੋ ਸਕਦਾ ਹੇ ਕਿ ਅਜਿਹਾ ਹਾਥੀ ਕਦੇ ਕਿਸੇ ਝੁੰਡ ਦਾ ਮੁਖੀ ਹੁੰਦਾ ਹੋਵੇ ਪਰ ਉਸਨੇ ਆਪਣੇ ਆਪ ਹੀ ਉਦਾਸ ਹੋ ਕੇ ਸੰਨਿਆਸ ਲੈ ਲਿਆ ਹੋਵੇ।

ਇਕੱਲੇ ਹਾਥੀ ਜੰਗਲਾਂ ਦੇ ਕੰਢਿਆਂ ਤੇ ਰਹਿਣਾ ਪਸੰਦ ਕਰਦੇ ਨੇ ਜਿਥੋਂ ਉਹ ਸੌਖ ਨਾਲ ਖੇਤਾਂ 'ਤੇ ਧਾਵਾ ਬੋਲ ਸਕਣ। ਮਨੁੱਖੀ ਬਸਤੀਆਂ ਨੇੜੇ ਉਹ ਆਟਾ, ਚਾਵਲ ਜਾਂ ਹੋਰ ਰਹਿੰਦ-ਖੂੰਹਦ ਦੀ ਭਾਲ ਵਿਚ ਫਿਰਦੇ ਰਹਿੰਦੇ ਹਨ ਅਤੇ ਜੇ ਕੋਈ ਚੀਜ਼ ਰਾਤ ਵੇਲੇ ਘਰੋਂ ਬਾਹਰ ਰਹਿ ਜਾਵੇ ਤਾਂ ਸਵੇਰ ਨੂੰ ਉਹਦਾ ਨਿਸ਼ਾਨ ਤੱਕ ਨਹੀਂ ਬਚਦਾ। ਮਰਕੀਸਨ ਪਾਰਕ ਵਿਚ ਇਕ ਹਾਥੀ ਨੇ ਵੀਹ ਕਿਲੋ ਆਲੂ, ਪੰਜ ਮਿੰਟਾਂ ਵਿਚ ਹੀ ਚਟਮ ਕਰ ਲਏ। ਫਿਰ ਉਸਨੇ ਰੇਂਜਰ ਦੇ ਘਰ ਦੀ ਬਾਰੀ ਵਿਚੋਂ ਆਪਣੀ ਸੁੰਡ ਅੰਦਰ ਕੀਤੀ ਅਤੇ ਦੇਸੀ ਦਾਰੂ ਪਾਂਬੀ ਦੇ ਤੇਈ ਲਿਟਰ ਵੀ ਡਕਾਰ ਗਿਆ। ਅਗਲੇ ਦਿਨ ਉਹ ਇਕ ਦਰਖ਼ਤ ਨਾਲ ਲੱਗ ਕੇ ਸਾਰਾ ਦਿਨ ਸੁੱਤਾ ਰਿਹਾ। ਜੇ ਹਾਥੀ ਦੇ ਮੂੰਹ ਨੂੰ ਇਕ ਵਾਰ ਕੇਲੇ, ਆਲੂ, ਮੱਕੀ, ਗੰਨਾ ਜਾਂ ਅਜਿਹੀ ਹੀ ਕੋਈ ਹੋਰ ਚੀਜ਼ ਲੱਗ ਜਾਵੇ, ਫਿਰ ਤਾਂ ਉਸਨੂੰ ਰੋਕਣਾ ਔਖਾ ਹੋ ਜਾਂਦਾ ਹੈ। ਉਹ ਜਾਨ ਮਾਲ ਲਈ ਫ਼ਿਰ ਖ਼ਤਰਾ ਵੀ ਬਣ ਸਕਦਾ ਹੈ।

ਇਹਨਾਂ ਜਾਨਵਰਾਂ ਨੂੰ ਭਜਾਉਣ ਲਈ ਹਰ ਤਰ੍ਹਾਂ ਦੇ ਦਾਅ ਵਰਤੇ ਜਾਣ 'ਤੇ ਵੀ ਭਜਾਉਣਾ ਸੌਖਾ ਨਹੀਂ ਹੁੰਦਾ। ਉਹ ਹਰ ਵੇਲੇ ਹੀ ਮਨੁੱਖ ਦਾ ਸਾਹਮਣਾ ਕਰਨਾ ਗਿੱਝ ਜਾਂਦੇ ਹਨ, ਇਸ ਕਰਕੇ ਉਹ ਦਲੇਰ ਅਤੇ ਖ਼ਤਰਨਾਕ ਦੁਸ਼ਮਣ ਬਣ ਜਾਂਦੇ ਹਨ। ਕਈ ਵਾਰ ਤਾਂ ਇਕੱਲੇ ਬੰਦੇ ਨੂੰ ਵੇਖ ਕੇ ਅਜਿਹਾ ਹਾਥੀ ਹੱਲਾ ਵੀ ਬੋਲ ਦਿੰਦਾ ਹੈ। ਅਜਿਹੇ ਹਾਥੀ ਨੂੰ ਵਿਗੜਿਆ ਹੋਇਆ ਜਾਂ ਮਸਤ ਹਾਥੀ ਵੀ ਕਿਹਾ ਜਾਂਦਾ ਹੈ। ਜਦੋਂ ਲੋਕ ਇਨ੍ਹਾਂ ਨੂੰ ਡਰਾਉਂਦੇ ਹਨ ਜਾਂ ਇਹਨਾਂ ਨੂੰ ਕੋਈ ਡੂੰਘੀ ਸੱਟ ਵੱਜ ਜਾਂਦੀ ਹੈ ਤਾਂ ਵੀ ਇਹ ਬੇ ਮੁਹਾਰੇ ਹੋ ਜਾਂਦੇ ਹਨ। ਫ਼ਸਲਾਂ ਤੋਂ ਦੂਰ ਭਜਾਉਣ ਲਈ ਬਹੁਤ ਵਾਰ ਲੋਕ ਇਹਨਾਂ 'ਤੇ ਗੋਲੀ ਚਲਾਉਂਦੇ ਹਨ, ਜਿਸਦੇ ਜ਼ਖ਼ਮ ਇਹਨਾਂ ਨੂੰ ਸਾਰੀ ਉਮਰ ਰੜਕਦੇ ਰਹਿੰਦੇ ਹਨ। ਵਿਚਾਰੇ ਘਾਹੀ, ਲੱਕੜਹਾਰੇ ਜਾਂ ਰਾਹੀ ਹੀ ਅਕਸਰ ਇਨ੍ਹਾਂ ਦੇ ਗੁੱਸੇ ਦਾ ਸ਼ਿਕਾਰ ਹੁੰਦੇ ਹਨ।

ਵਿਗੜੇ ਹੋਏ ਹਾਥੀ ਦਾ ਇਹ ਕਿੱਸਾ ਸੀ ਕਿ ਉਹ ਪੱਥਰ ਜਾਂ ਲੱਕੜ ਦੇ ਮੋਛੇ ਸੁੰਡ ਨਾਲ ਚੁੱਕ ਚੁੱਕ ਕੇ ਲੋਕਾਂ 'ਤੇ ਵਗਾਹ ਮਾਰਦਾ ਸੀ। ਉਹ ਭੱਜਦੀਆਂ ਮੋਟਰਾਂ ਦਾ ਵੀ ਪਿੱਛਾ ਕਰਦਾ ਸੀ। ਇਹ ਵਿਗੜੇ ਹੋਏ ਹਾਥੀ ਸੜਕ ਦੇ ਐਨ ਵਿਚਕਾਰ ਆਣ ਖਲੋਂਦੇ ਹਨ ਤਾਂ ਜੋ ਉਹ ਆਉਣ ਵਾਲੇ ਵਾਹਨਾਂ 'ਤੇ ਹੱਲਾ ਕਰ ਸਕਣ। ਹਾਰਨ ਵਜਾਉਣ ਦਾ ਉਨ੍ਹਾਂ 'ਤੇ ਕੋਈ ਅਸਰ ਨਹੀਂ ਹੁੰਦਾ। ਇਹੋ ਜਿਹੀ ਸਥਿਤੀ ਵਿਚ ਡਰਾਈਵਰ ਜ਼ਰਾ ਪਰ੍ਹਾਂ ਹੀ ਬੱਸਾਂ ਰੋਕ ਲੈਂਦੇ ਹਨ ਅਤੇ ਸਵਾਰੀਆਂ ਨੂੰ ਕਹਿੰਦੇ ਹਨ ਕਿ ਉਹ ਘਬਰਾਉਣ ਨਾ। ਕਈ ਵਾਰ ਤਾਂ ਅਜਿਹੇ ਜਾਨਵਰ ਨੂੰ ਭਜਾਉਣ ਲਈ ਹਵਾ ਵਿਚ ਗੋਲੀਆਂ ਵੀ ਚਲਾਉਣੀਆਂ ਪੈਂਦੀਆਂ ਹਨ। ਅਫ਼ਰੀਕਾ ਵਿਚ ਤਾਂ ਇਕ ਅਜਿਹੇ ਵਿਗੜੇ ਹਾਥੀ ਨੇ 91 ਮੀਟਰ ਤੱਕ ਵੀ ਵਾਹਨਾਂ 'ਤੇ ਹਮਲੇ ਕੀਤੇ। ਇਕ ਵਾਰ ਤਾਂ ਉਸਨੇ ਇਕ ਵਾਰਡਨ ਦੇ ਟਰੱਕ ਦਾ ਪੰਜ ਕਿਲੋਮੀਟਰ ਤੱਕ ਵੀ ਪਿੱਛਾ ਕੀਤਾ। ਉਸਨੂੰ ਤਾਂ ਫਿਰ ਗੋਲੀ ਹੀ ਮਾਰਨੀ ਪਈ। ਹਾਥੀ ਆਪਣੀ ਸੁੰਡ, ਬਾਹਰੀ ਦੰਦਾਂ ਅਤੇ ਸਿਰ ਦੀ ਵਰਤੋਂ ਨਾਲ ਲਾਰੀ ਨੂੰ ਭੰਨ ਕੇ ਸ਼ਕਲੋਂ ਬੇਸ਼ਕਲ ਕਰ ਸਕਦਾ ਹੈ। ਅਫ਼ਰੀਕਾ ਦੇ ਇਕ ਕੌਮੀ ਪਾਰਕ ਵਿਚ ਇਕ ਸੜਕ ਨਵੀਂ ਨਵੀਂ ਹੀ ਬਣੀ ਸੀ ਅਤੇ ਜਾਨਵਰਾਂ ਨੇ ਇਸ ਤੋਂ ਪਰ੍ਹੇ ਰਹਿਣਾ ਅਜੇ ਨਹੀਂ ਸੀ ਸਿੱਖਿਆ। ਇਕ ਦਿਨ ਇਕ ਹਾਥੀ ਦਾ ਸਿਰ ਤੁਰੀ ਜਾਂਦੀ ਲਾਰੀ ਨਾਲ ਜਾ ਵੱਜਾ। ਇਸ ਵਿਚ ਬੈਠੀਆਂ ਸਵਾਰੀਆਂ ਵਿਚੋਂ ਦੋ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਈਆਂ। ਹਾਥੀ ਨੂੰ ਵੀ ਸੱਟਾਂ ਲੱਗੀਆਂ।

ਇਹੋ ਜੇਹੀ ਹੀ ਇਕ ਹੋਰ ਰੋਚਕ ਘਟਨਾ ਮਰਕੀਸਨ ਪਾਰਕ ਵਿਚਲੀ ਹਵਾਈ ਪੱਟੀ 'ਤੇ ਵਾਪਰੀ। ਇਥੇ ਡਕੋਟਾ ਹਵਾਈ ਜਹਾਜ਼ਾਂ ਦੇ ਉਤਰਨ ਲਈ ਜੰਗਲ ਦਾ ਥੋੜ੍ਹਾ ਜਿਹਾ ਹਿੱਸਾ ਸਾਫ਼ ਕੀਤਾ ਹੋਇਆ ਸੀ। ਜਦੋਂ ਇਕ ਪੰਜ ਹਜ਼ਾਰ ਕਿਲੋਗ੍ਰਾਮ ਭਾਰਾ ਵਾਹਨ ਇਥੋਂ ਲੰਘ ਰਿਹਾ ਸੀ ਤਾਂ ਜੰਗਲ ਵਿਚੋਂ ਨਿਕਲ ਕੇ ਇਕ ਵੱਡਾ ਹਾਥੀ ਰਾਹ ਮੱਲ ਖਲੋਤਾ। ਉਸਨੇ ਆਪਣੇ ਦੰਦਾਂ ਨਾਲ ਟਰੱਕ ਤੇ ਕਈ ਵਾਰ ਹਮਲੇ ਕੀਤੇ। ਟਰੱਕ ਦਾ ਬੋਨਟ ਪਹਿਲਾ ਨਿਸ਼ਾਨਾ ਬਣਿਆ। ਫਿਰ ਉਸਨੇ ਹੋਰ ਵਾਰ ਕੀਤਾ ਅਤੇ ਟਰੱਕ ਦੀ ਤੇਲ ਵਾਲੀ ਟੈਂਕੀ ਵਿਚ ਮਘੋਰਾ ਕਰ ਸੁੱਟਿਆ। ਇਕ ਹੋਰ ਟੱਕਰ ਨਾਲ ਟਰੱਕ ਉਲਟ ਗਿਆ ਅਤੇ ਰਸਤਾ ਬੰਦ ਹੋ ਗਿਆ। ਲੋਹੇ ਵਿਚ ਹਾਥੀ ਦੁਆਰਾ

ਕੀਤੇ ਮਘੋਰੇ ਇੰਜ ਲਗਦੇ ਸਨ ਜਿਵੇਂ 88 ਐੱਮ. ਐੱਮ ਤੋਪ ਦੇ ਗੋਲਿਆਂ ਨਾਲ ਕੀਤੇ ਗਏ ਹੋਣ। ਲੋਹੇ ਦੀਆ ਚਾਦਰਾਂ ਕੇਲੇ ਦੀ ਛਿੱਲ ਵਾਂਗ ਲੱਥ ਕੇ ਡਿੱਗ ਪਈਆਂ। ਖ਼ੁਸ਼ਕਿਸਮਤੀ ਇਹ ਕਿ ਟਰੱਕ ਵਿਚ ਸਵਾਰ ਤਿੰਨਾਂ ਹੀ ਬੰਦਿਆਂ ਨੂੰ ਕੋਈ ਗੰਭੀਰ ਸੱਟਾਂ ਨਾ ਲੱਗੀਆਂ।

ਆਪਣੇ ਵਿਦਿਆਰਥੀ ਜੀਵਨ ਦੀ ਇਕ ਘਟਨਾ ਮੈਨੂੰ ਬਹੁਤ ਹੀ ਚੰਗੀ ਤਰ੍ਹਾਂ ਯਾਦ ਹੈ। ਮੈਂ ਸ਼ਿਵਾਲਿਕ ਦੇ ਪੈਰਾਂ ਵਿਚ ਗੰਗਾ ਕੰਢੇ ਕੱਚੇ ਘਰਾਂ ਵਾਲੇ ਇਕ ਆਸ਼ਰਮ ਵਿਚ ਰਹਿੰਦਾ ਸਾਂ। ਹਰਿਦੁਆਰ ਜਾਣ ਵਾਸਤੇ ਕੰਡਿਆਲੀਆਂ ਝਾੜੀਆਂ ਅਤੇ ਤੇਜ਼ ਵਗਣ ਵਾਲੀਆਂ ਪਹਾੜੀ ਨਦੀਆਂ ਵਾਲੇ ਸੰਘਣੇ ਜੰਗਲ ਵਿਚੋਂ ਦੀ ਸਾਢੇ ਛੇ ਕਿਲੋਮੀਟਰ ਤੁਰਨਾ ਪੈਂਦਾ ਸੀ। ਬਰਸਾਤ ਵਿਚ ਤਾਂ ਹਾਲਤ ਹੋਰ ਵੀ ਖ਼ਰਾਬ ਹੋ ਜਾਂਦੀ ਸੀ। ਗੰਗਾ ਵਿਚ ਹੜ੍ਹ ਆ ਜਾਂਦਾ ਸੀ, ਪੁਲ ਰੁੜ੍ਹ ਜਾਂਦੇ ਸਨ ਅਤੇ ਬੇੜੀਆ ਵੀ ਨਹੀਂ ਸੀ ਪੈਂਦੀਆਂ। ਅਸੀਂ ਜੰਗਲ ਵਿਚ ਫਸ ਗਏ ਸਾ। ਮੇਰੇ ਖ਼ਿਆਲ ਵਿਚ 1928 ਦੀ ਗੱਲ ਹੋਵੇਗੀ, ਇਕ ਮੀਂਹ ਵਾਲੇ ਦਿਨ ਮੈਂ ਆਪਣੇ ਤਿੰਨ ਸਾਥੀਆਂ ਨਾਲ ਹਰਿਦੁਆਰੋਂ ਵਾਪਸ ਆ ਰਿਹਾ ਸਾਂ। ਅਸੀਂ ਅਜੇ ਮਸਾਂ ਅੰਜਨ-ਵਨ—(ਇਹ ਨਾਂ ਇਸਦੇ ਮਸਕਰਾ ਕਾਲਖ਼ ਨਾਲ ਰਲਦੇ ਮਿਲਦੇ ਹੋਣ ਕਰਕੇ ਪਿਆ ਸੀ)—ਟੱਪੇ ਹੀ ਸੀ ਅਤੇ ਨਦੀ ਦੀ ਢਲਾਨ 'ਤੇ ਉਤਰੇ ਹੀ ਸਾਂ ਕਿ ਪਿਛੋਂ ਇਕ, ਇਕ ਅੱਖ ਵਾਲੇ ਹਾਥੀ ਨੇ ਸਾਡੇ ਤੇ ਹੱਲਾ ਬੋਲ ਦਿੱਤਾ। ਇਕੋ ਅੱਖ ਵਾਲਾ ਇਕੱਲਾ ਹਾਥੀ। ਅਸੀਂ ਆਪਣੀਆਂ ਬੁਸ਼ਕੀਆਂ ਸੁੱਟ ਕੇ ਜੀਅ ਭਿਆਣੇ ਨੱਸ ਉਠੇ। ਪਿਛੋਂ ਪਤਾ ਲੱਗਾ ਕਿ ਸਾਡੀਆਂ ਬੁਸ਼ਕੀਆਂ ਨੇ ਹੀ ਸਾਨੂੰ ਬਚਾਇਆ ਸੀ। ਹਾਥੀ ਨੇ ਆਪਣਾ ਗੁੱਸਾ ਉਨ੍ਹਾਂ 'ਤੇ ਹੀ ਕੱਢ ਲਿਆ। ਉਸਨੇ ਪੈਰ ਮਾਰ ਮਾਰ ਕੇ ਇਹ ਲੀਰੋਂ ਲੀਰ ਕਰ ਸੁੱਟੀਆਂ ਅਤੇ ਅਸੀਂ ਬਚ ਗਏ। ਜੇ ਸਾਡੇ ਵਿਚੋਂ ਕੋਈ ਜਣਾ ਉਸਦੇ ਕਾਬੂ ਆ ਜਾਂਦਾ ਤਾਂ ਉਹ ਉਸਦਾ ਵੀ ਕੀਮਾ ਬਣਾ ਸੁੱਟਦਾ। ਚੰਗੀ ਗੱਲ ਇਹੋ ਹੀ ਹੈ ਕਿ ਜੇ ਕਿਤੇ ਬਦਕਿਸਮਤੀ ਨਾਲ ਤੁਹਾਡਾ ਸਾਹਮਣਾ ਇਹੋ ਜਿਹੇ ਹਾਥੀ ਨਾਲ ਹੋ ਜਾਵੇ ਤਾਂ ਆਪਣਾ ਕੋਟ, ਕਮੀਜ਼, ਸਿਰ ਦਾ ਕੱਪੜਾ ਜਾਂ ਜੋ ਵੀ ਕੁਝ ਤੁਹਾਡੇ ਕੋਲ ਹੋਵੇ, ਉਸ ਵੱਲ ਸੁੱਟੋ ਅਤੇ ਸ਼ੂਟ ਵੱਟ ਜਾਵੋ। ਜਦੋਂ ਨੂੰ ਉਹ ਸੁੱਟੇ ਹੋਏ ਕੱਪੜੇ ਨਾਲ ਨਿਬੜੇਗਾ, ਤੁਸੀਂ ਖ਼ਤਰੇ ਤੋਂ ਦੂਰ ਜਾਣ ਦੇ ਮੌਕੇ ਬਣਾ ਲਵੋਗੇ। ਇਕ ਵਾਰ ਇਸ ਤਰ੍ਹਾਂ ਦਾ ਇਕ ਹਾਥੀ ਕਿਸੇ ਯਾਤਰੀ ਕਾਰ ਦਾ ਪਿੱਛਾ ਕਰ ਰਿਹਾ ਸੀ। ਕੁਦਰਤੀ ਹੀ, ਕਾਰ ਤੋਂ ਕੇਲਿਆਂ ਵਾਲੀ ਇਕ ਟੋਕਰੀ ਡਿੱਗ ਗਈ, ਹਾਥੀ ਕੇਲਿਆਂ ਨਾਲ ਉਲਝ ਗਿਆ ਅਤੇ ਕਾਰ ਦੂਰ ਚਲੇ ਗਈ।

ਜੰਗਲੀ ਹਾਥੀਆਂ ਦੀਆਂ ਤਸਵੀਰਾਂ ਖਿੱਚਣ ਅਤੇ ਉਨ੍ਹਾਂ ਨੂੰ ਵੇਖਣ ਵਾਸਤੇ ਮੈਨੂੰ ਕਈ ਕੌਮੀ ਪਾਰਕਾਂ ਅਤੇ ਰੱਖਾਂ ਵਿਚ ਜਾਣ ਦਾ ਮੌਕਾ ਮਿਲਿਆ। ਮੇਰਾ ਤਜਰਬਾ ਇਹ ਹੈ ਕਿ ਜੇ ਤੁਸੀਂ ਹਾਥੀ 'ਤੇ ਸਵਾਰ ਹੋਵੋ ਤਾਂ ਕਿਸੇ ਇਕੱਲੇ ਹਾਥੀ ਤੋਂ ਖ਼ਤਰਾ ਹੋ ਸਕਦਾ ਹੈ। ਝੁੰਡ ਵਿਚਲੇ ਜਾਨਵਰ ਆਉਣ ਜਾਣ ਵਾਲਿਆਂ ਵੱਲ ਬਹੁਤਾ ਧਿਆਨ ਨਹੀਂ ਦਿੰਦੇ। ਤੁਸੀਂ ਆਪਣਾ ਹਾਥੀ ਝੁੰਡ ਦੇ ਐਨ ਨੇੜੇ ਤਕ ਲਿਆ ਸਕਦੇ ਹੋ। ਜੇ ਤੁਹਾਡਾ ਹਾਥੀ ਚੰਗਾ ਸਿਧਾਇਆ ਹੋਇਆ ਹੈ ਤਾਂ ਉਹ ਝੁੰਡ ਵਿਚੋਂ ਦੀ ਵੀ ਤੁਹਾਨੂੰ ਲੰਘਾ ਕੇ ਲੈ ਜਾਵੇਗਾ। ਉਤਸੁਕਤਾ ਵੱਸ ਜਾਂ ਉਂਜ ਹੀ ਕੋਈ ਜੰਗਲੀ ਹਾਥੀ ਤੁਹਾਡੇ ਹਾਥੀ ਵੱਲ ਸੁੰਡ ਚੁੱਕ ਸਕਦਾ ਹੇ ਪਰ ਉਹ ਤੁਹਾਡੇ ਸਵਾਰ ਹੋਣ ਬਾਰੇ

ਕੋਈ ਗਹੁ ਨਹੀਂ ਕਰਦਾ।

ਜੇ ਹਾਥੀ ਮਗਰ ਪੈ ਜਾਵੇ ਤਾਂ ਸੜਕ 'ਤੇ ਸਿੱਧੇ ਕਦੇ ਨਾ ਦੌੜੋ। ਪੱਧਰੀ ਜ਼ਮੀਨ ਤੇ ਹਾਥੀ ਚਾਲੀ ਤੋਂ ਅੱਠਤਾਲੀ ਕਿਲੋਮੀਟਰ ਦੀ ਰਫ਼ਤਾਰ ਨਾਲ ਭੱਜ ਸਕਦਾ ਹੈ ਅਤੇ ਬੰਦੇ ਨੂੰ ਪਿਛਾੜ ਸਕਦਾ ਹੇ। ਟੋਇਆਂ-ਟਿੱਬਿਆਂ ਵਾਲੇ ਪਾਸੇ ਅਤੇ ਤੰਗ, ਵਲਵਲੇਵੇਂ ਵਾਲੀਆਂ ਪਗਡੰਡੀਆਂ 'ਤੇ ਦੌੜਨ ਵਿਚ ਬਚਾਓ ਹੈ। ਹਾਥੀ ਇਹੋ ਜਿਹੀ ਜ਼ਮੀਨ 'ਤੇ ਅਜਿਹੇ ਮੋੜ ਸੌਖਿਆਂ ਨਹੀਂ ਮੁੜ ਸਕਦਾ। ਉਸ ਦੀ ਚਾਲ ਮੱਠੀ ਪੈ ਜਾਂਦੀ ਹੈ ਤੇ ਓਨੀ ਦੇਰ ਨੂੰ ਬੰਦਾ ਕਿਤੇ ਦਾ ਕਿਤੇ ਜਾ ਨਿਕਲਦਾ ਹੈ। ਜੇ ਇਲਾਕਾ ਪਹਾੜੀ ਹੋਵੇ ਤਾਂ ਢਲਾਨ ਤੋਂ ਹੇਠਾਂ ਨੂੰ ਦੌੜੋ। ਹਾਥੀ ਥੱਲੇ ਨੂੰ ਮੱਠਾ ਹੀ ਦੌੜਦਾ ਹੈ। ਉੱਪਰ ਨੂੰ ਉਹ ਤੇਜ਼ ਦੌੜਦਾ ਹੈ ਅਤੇ ਸੁੰਡ ਨਾਲ ਵੀ ਸ਼ਿਕਾਰ ਨੂੰ ਕਾਬੂ ਕਰ ਸਕਦਾ ਹੈ। ਥੱਲੇ ਨੂੰ ਦੌੜਦਿਆਂ ਗੋਲ ਪੱਕਰਾਂ ਵਿਚ ਦੀ ਦੌੜਨਾ ਚੰਗਾ ਰਹਿੰਦਾ ਹੈ। ਬੰਦਾ ਤਾਂ ਇਹਨਾਂ ਪੱਥਰਾਂ ਤੋਂ ਛਾਲਾਂ ਮਾਰ ਸਕਦਾ ਹੇ ਪਰ ਹਾਥੀ ਨਹੀਂ। ਉਸਦੇ ਵੱਡੇ ਆਕਾਰ ਕਰਕੇ ਇਹ ਪੱਥਰ ਰਿੜ੍ਹ ਵੀ ਪੈਣਗੇ ਅਤੇ ਉਹ ਆਪਣੇ ਆਪ ਨੂੰ ਸਾਂਵਾਂ ਨਹੀਂ ਰੱਖ ਸਕੇਗਾ। ਹਾਥੀ ਨੂੰ ਵੀ ਇਸ ਗੱਲ ਦਾ ਪਤਾ ਹੈ। ਇਸ ਹਾਲਤ ਵਿਚ ਹਾਥੀ ਪਿਛਲੀਆਂ ਲੱਤਾਂ 'ਤੇ ਕੁੱਬਾ ਹੋ ਕੇ ਅਤੇ ਅਗਲੀਆਂ ਲੱਤਾਂ ਸਿੱਧੀਆਂ ਰੱਖ ਕੇ ਹੇਠਾਂ ਨੂੰ ਤਿਲਕਦਾ ਹੈ। ਜੇ ਜ਼ਮੀਨ ਤਿਲਕਵੀਂ ਵੀ ਹੋਵੇ ਤਾਂ ਹਾਥੀ ਤਿਲਕ ਵੀ ਜਾਵੇ ਤਾਂ ਉਹ ਛੇਤੀ ਹੀ ਸਾਂਵਾਂ ਹੋ ਕੇ ਉੱਠ ਬਹਿੰਦਾ ਹੈ।

ਸਾਨੂੰ ਸਭ ਨੂੰ ਬਿੱਲੀ ਦੀ ਸਿੱਧੀ ਅਤੇ ਅਛੋਪਲੀ ਤੋਰ ਬਾਰੇ ਪਤਾ ਹੈ। ਪਰ ਜਿੰਨ੍ਹਾਂ ਨੇ ਜੰਗਲ ਵਿਚ ਹਾਥੀ ਨੂੰ ਤੁਰਦਿਆਂ ਵੇਖਿਆ ਹੈ ਉਹ ਜਾਣਦੇ ਹਨ ਕਿ ਉਹ ਇੰਨਾ ਵੱਡਾ ਕੱਦ ਹੁੰਦਿਆਂ ਵੀ ਕਿੰਨੇ ਪੋਲੇ ਪੈਰੀਂ ਅਤੇ ਸੁਹਾਵਣਾ ਤੁਰਦਾ ਹੈ। ਹਾਥੀ ਦੀ ਔਸਤ ਚਾਲ ਸਾਢੇ ਛੇ ਕਿਲੋਮੀਟਰ ਪ੍ਰਤੀ ਘੰਟਾ ਹੁੰਦੀ ਹੈ। ਦੌੜਨ ਵੇਲੇ ਉਹ ਬੱਤੀ ਕਿਲਮੀਟਰ ਪ੍ਰਤੀ ਘੰਟਾ ਵੀ ਜਾ ਸਕਦਾ ਹੈ। ਪਰ ਇਹ ਵੀ ਸੱਚ ਹੈ ਕਿ ਉਹ ਇਹ ਚਾਲ ਥੋੜ੍ਹੇ ਸਮੇਂ ਲਈ ਹੀ ਕਾਇਮ ਰਖ ਸਕਦਾ ਹੇ। ਉਹ ਸੌਲਾਂ ਕਿਲੋਮੀਟਰ ਪ੍ਰਤੀ ਘੰਟਾ ਦੇ ਹਿਸਾਬ ਤਾਂ ਕਾਫ਼ੀ ਲੰਮੇ ਸਮੇਂ ਲਈ ਜਾ ਸਕਦਾ ਹੈ।

ਚੰਗੀ ਕਿਸਮਤ ਨੂੰ ਉਹ ਬਹੁਤ ਦੂਰ ਤੱਕ ਚੰਗੀ ਤਰ੍ਹਾਂ ਵੇਖ ਨਹੀਂ ਸਕਦਾ। ਇਸ ਕਰਕੇ ਜੇ ਬੰਦਾ ਥੋੜ੍ਹੀ ਦੂਰ ਕਿਸੇ ਰੁੱਖ ਜਾ ਚਟਾਨ ਓਹਲੇ ਹੋ ਜਾਵੇ ਤਾਂ ਉਸਦੇ ਬਚਾਓ ਦੇ ਮੌਕੇ ਵਧ ਜਾਂਦੇ ਹਨ।

ਹਾਥੀ ਕਮਜ਼ੋਰ ਨਜ਼ਰ ਵਾਲਾ ਜਾਨਵਰ ਹੈ। ਇਹ ਨਹੀਂ ਕਿ ਉਸਨੂੰ ਦੂਰੋਂ ਦਿਸਦਾ ਨਹੀਂ। ਬੇਸ਼ਕ ਉਹ ਬੰਦੇ ਜਿੰਨੀ ਦੂਰੀ ਤਕ ਵੇਖ ਸਕਦਾ ਹੈ ਪਰ ਉਸਦੀਆਂ ਨਿੱਕੀਆਂ ਨਿੱਕੀਆਂ ਅੱਖਾ ਇੰਨੀ ਦੂਰ ਠੀਕ ਤਰ੍ਹਾਂ ਕੇਂਦ੍ਰਿਤ ਨਹੀਂ ਹੁੰਦੀਆਂ। ਨਜ਼ਰ ਠੀਕ ਕਰਨ ਲਈ ਉਸਨੂੰ ਥੋੜ੍ਹਾ ਸਮਾਂ ਲਗਦਾ ਹੈ। ਇਸ ਘਾਟ ਨੂੰ ਪੂਰਾ ਕਰਨ ਵਾਸਤੇ ਉਹ ਆਪਣੇ ਵੱਡੇ ਵੱਡੇ ਕੰਨਾਂ 'ਤੇ ਨਿਰਭਰ ਕਰਦਾ ਹੈ। ਹਾਥੀ ਦੀ ਸੁਣਨ ਸ਼ਕਤੀ ਬਹੁਤ ਹੀ ਤੇਜ਼ ਹੁੰਦੀ ਹੈ।

ਇਵੇਂ ਹੀ ਉਸਦੀਆ ਹੋਰ ਸੁੰਘਣ ਸ਼ਕਤੀਆ ਬੜੀਆਂ ਬਲਵਾਨ ਹੁੰਦੀਆਂ ਹਨ। ਉਹ ਆਦਮੀ ਦੀ ਗੰਧ ਤੋਂ ਹੀ ਉਸਦੇ ਨੇੜੇ ਤੇੜੇ ਹੋਣ ਦਾ ਪਤਾ ਲਾ ਲੈਂਦਾ ਹੈ ਅਤੇ ਪਰੇ ਚਲੇ ਜਾਂਦਾ ਹੈ। ਕਦੀ ਕਦੀ ਵੇਖ ਕੇ, ਸੁਣ ਕੇ ਜਾਂ ਸੁੰਘ ਕੇ ਬੰਦੇ ਦੇ

ਨੇੜੇ ਹੋਣ ਦਾ ਪਤਾ ਲੱਗ ਜਾਣ, 'ਤੇ ਵੀ ਉਹ ਹਿੱਲਦਾ-ਨਹੀਂ, ਸਗੋਂ ਜੇ ਬੰਦਾ ਹੋਰ ਨੇੜੇ ਆਵੇ ਤਾਂ ਹਮਲਾ ਕਰਨ ਤਕ ਵੀ ਚਲੇ ਜਾਂਦਾ ਹੈ।

ਕਾਲੀ ਭੂਰੀ ਜਿਹੀ ਉਸਦੀ ਚਮੜੀ ਪ੍ਰਕਿਰਤਕ ਬਨਸਪਤੀ ਨਾਲ ਇਕ-ਮਿੱਕ ਹੋ ਜਾਣ ਲਈ ਅਤਿ ਢੁੱਕਵੀਂ ਹੈ। ਉਹ ਆਲੇ-ਦੁਆਲੇ ਨਾਲ ਇੰਜ ਘੁਲ ਮਿਲ ਜਾਂਦਾ ਹੈ ਕਿ ਉਸਦੇ ਨੇੜੇ ਜਾਣ ਤਕ, ਜੇ ਉਹ ਹਿੱਲੇ ਨਾ, ਤਾਂ ਉਸਦੀ ਹੋਂਦ ਦਾ ਪਤਾ ਹੀ ਨਹੀਂ ਲਗਦਾ।

## 2

# ਆਪਸੀ ਮੇਲ ਅਤੇ ਵਾਸ

### ਪਵਿੱਤਰ ਪਸ਼ੂ

ਪ੍ਰਾਚੀਨ ਭਾਰਤ ਵਿਚ ਹਾਥੀ ਨੂੰ ਬਹੁਤ ਚੰਗਾ ਸਮਝਿਆ ਜਾਂਦਾ ਸੀ। ਮਨੁੱਖ ਲਈ ਗਾਂ ਅਤੇ ਘੋੜੇ ਪਿਛੋਂ ਉਸੇ ਨੂੰ ਹੀ ਲਾਭਦਾਇਕ ਸਮਝਿਆ ਜਾਂਦਾ ਸੀ। ਸ਼ਾਸਤਰਾਂ ਵਿਚ ਹਾਥੀ ਨੂੰ ਮਾਰਨ ਦੀ ਮਨਾਹੀ ਕੀਤੀ ਗਈ ਹੈ। ਅੱਜ ਵੀ ਅਸੀਂ ਗਣੇਸ਼ ਦੀ ਪੂਜਾ ਕਰਦੇ ਹਾਂ, ਜਿਸਦਾ ਸਿਰ ਹਾਥੀ ਦਾ ਹੈ। ਬੁੱਧ ਗਯਾ, ਭਾਰਹੱਟ, ਅਮਰਾਵਤੀ ਅਤੇ ਉਦੈਗਿਰੀ ਦੇ ਮੰਦਰਾਂ ਦੇ ਖੰਡਰਾਂ ਵਿਚ ਉੱਕਰੀਆਂ ਮੂਰਤੀਆਂ ਵਿਚ ਲਕਸ਼ਮੀ ਦੇ ਨਾਲ ਹਾਥੀ ਵੀ ਹੈ। ਰਾਮ ਦੇ ਪ੍ਰਸਿੱਧ ਉਡਣ-ਰੱਥ ਪੁਸ਼ਪਕ 'ਤੇ ਵੀ ਇਕ ਤਸਵੀਰ ਹੈ ਜਿਸ ਵਿਚ ਲਕਸ਼ਮੀ ਕੰਵਲ ਫੁੱਲ 'ਤੇ ਬੈਠੀ ਹੈ ਅਤੇ ਉਸਦੇ ਦੋਵੇਂ ਪਾਸੇ ਹਾਥੀ ਸੁੰਡਾਂ ਨਾਲ ਜਲ ਬਰਸਾ ਰਹੇ ਹਨ ਅਤੇ ਉੱਚੇ ਸੁੰਡਾਂ ਨਾਲ ਕੰਵਲ ਫੁੱਲ ਫੜੀ ਖੜੇ



ਹਨ। ਪੁਰਾਣਾਂ ਵਿਚ ਚਾਰ ਦੇਵਤੇ ਵੀ ਚੌਹੀਂ ਪਾਸੀਂ ਹਾਥੀਆਂ ਦੇ ਰੂਪ ਵਿਚ ਹੀ ਦਰਸਾਏ ਗਏ ਹਨ। ਸੁਮੇਰੀਅਨ ਲੋਕਾਂ ਦਾ ਵਿਸ਼ਵਾਸ ਸੀ ਕਿ ਹਾਥੀ ਹੀ ਜੀਵਨ-ਰੁੱਖ ਦਾ ਰਖਵਾਲਾ ਹੈ। ਇਹ ਉਹ ਆਕਾਸ਼ੀ ਰੁੱਖ ਜਾਂ ਕਲਪ ਬ੍ਰਿਛ ਹੈ ਜੋ ਸਭ ਆਸਾਂ ਪੂਰੀਆਂ ਕਰਦਾ ਹੈ। ਮੈਸੋਪਟਾਮੀਆ ਵਿਚ ਨੇਬੂਚਦ ਨਜ਼ਰ ਦੇ ਸਮੇਂ ਦੀ ਇਕ ਮੁਹਰ ਲੱਭੀ ਹੈ ਜਿਸ ਵਿਚ ਬਲਦ ਦੇ ਧੜ ਵਾਲੇ ਹਾਥੀ ਦੀ ਛਾਪ ਹੈ। ਇਹ ਜਾਨਵਰ ਜੀਵਨ ਰੁੱਖ ਦੇ ਨੇੜੇ ਖੜਾ ਹੈ ਤੇ ਇਸ ਨੂੰ ਬਾਹਰੀ ਹੱਲਿਆਂ ਤੋਂ ਬਚਾਉਂਦਾ ਹੈ। ਮੈਸੋਪਟਾਮੀਆ ਵਿਚ ਹਾਥੀ ਨਹੀਂ ਹੁੰਦੇ ਅਤੇ ਸੁਮੇਰੀਅਨ ਲੋਕਾਂ ਨੇ ਇਹ ਵਿਚਾਰ ਸ਼ਾਇਦ ਸਿੰਧ ਘਾਟੀ ਦੇ ਸਭਿਆਚਾਰ ਵਿਚੋਂ ਹੀ ਲਿਆ ਹੈ।

ਹੜੱਪਾ ਅਤੇ ਮੋਹੰਜੋਦੜੇ ਵਿਚੋਂ ਮਿਲੀਆਂ ਮੁਹਰਾਂ ਵਿਚ ਹਾਥੀ ਅਕਸਰ ਹੀ ਦਿਖਾਇਆ ਗਿਆ ਹੈ। ਇਕ ਮੁਹਰ ਦੇ ਇਕ ਪਾਸੇ ਚੀਤੇ ਦਾ ਸ਼ਿਕਾਰ ਅਤੇ ਕੁਝ ਲਿਖਿਆ ਹੋਇਆ ਮਿਲਦਾ ਹੈ ਜਦ ਕਿ ਦੂਜੇ ਪਾਸੇ ਇਕ ਹਾਥੀ ਅਤੇ ਬਾਰਾਂ-ਸਿੰਗਾ ਇਕ ਦੂਜੇ ਦੇ ਅੱਗੇ ਪਿੱਛੇ ਜੀਵਨ-ਰੁੱਖ ਨੂੰ ਆਪਣੀ ਸ਼ਰਧਾ ਪੇਸ਼ ਰਕਦੇ ਵਿਖਾਏ ਗਏ ਹਨ। ਮੋਹੰਜੋਦੜੇ ਵਿਚ ਮਿਲੀ ਇਕ ਹੋਰ ਮੁਹਰ 'ਤੇ ਬਾਰਾਂਸਿੰਗਾ, ਹਾਥੀ, ਚੀਤਾ, ਬਾਘ, ਛੋਟੇ ਸਿੰਗਾਂ ਵਾਲਾ ਬਲਦ, ਜੰਗਲੀ ਬਲਦ, ਬੱਕਰੀ, ਮਲੀਮੱਛੀ, ਕੱਛਕੁੰਮਾਂ ਅਤੇ ਇਕ ਮੱਛੀ, ਭਾਵ ਕਈ ਕਿਸਮ ਦੇ ਜਾਨਵਰਾਂ ਦਾ ਸਮੂਹ ਜਿਹਾ ਵਿਖਾਇਆ ਗਿਆ ਹੈ ਜੋ ਜੀਵਨ-ਰੁੱਖ ਨੂੰ ਆਪਣੀ ਸ਼ਰਧਾ ਪੇਸ਼ ਕਰ ਰਹੇ ਹਨ। ਇਕ ਹੋਰ ਆਇਤਾਕਾਰ ਮੁਹਰ ਜੋ ਮੋਹੰਜੋਦੜੇ ਤੋਂ ਹੀ ਮਿਲੀ ਹੈ, ਵਿਚ ਤਿੰਨ ਮੂੰਹਾਂ ਵਾਲਾ ਇਕ ਦੇਵਤਾ ਯੋਗ ਦੀ ਅਵਸਥਾ ਵਿਚ ਹੈ ਜਿਸਦੇ ਸੱਜੇ ਪਾਸੇ ਚੀਤਾ ਅਤੇ ਹਾਥੀ ਹੈ ਅਤੇ ਖੱਬੇ ਪਾਸੇ ਇਕ ਬਾਰਾਂਸਿੰਗਾ ਅਤੇ ਮੱਝ ਹਨ। ਆਸਣ ਤੋਂ ਹੇਠਾਂ ਦੋ ਹਿਰਨ ਆਹਮੋ ਸਾਹਮਣੇ ਹਨ ਜਿਨ੍ਹਾਂ ਦੇ ਮੂੰਹ ਦੂਜੇ ਪਾਸੇ ਨੂੰ ਹਨ। ਇਹ ਪਸ਼ੂਪਤੀ ਦੇ ਪ੍ਰਤੀਕ ਵਜੋਂ ਮੰਨੀ ਜਾਂਦੀ ਹੈ। ਇਸ ਵਿਚ ਦਿਲਚਸਪ ਗੱਲ ਇਹ ਹੈ ਕਿ ਹਾਥੀ ਤੋਂ ਇਲਾਵਾ ਸਾਰੇ ਹੀ ਜਾਨਵਰਾਂ ਦੇ ਮੂੰਹ ਦੇਵਤੇ ਵੱਲ ਹਨ। ਹਾਥੀ ਕੋਲ ਇਕ ਆਦਮੀ ਖੜ੍ਹਾ ਹੈ, ਹੋ ਸਕਦਾ ਹੈ ਕਿ ਉਹ ਕੋਈ ਸੂਰਮਾ ਹੋਵੇ, ਜੋ ਹਾਥੀ ਨੂੰ ਰੋਕੀ ਖੜ੍ਹਾ ਹੈ ਤਾਂ ਜੋ ਇਹ ਪਸ਼ੂਪਤੀ ਤੋਂ ਦੂਰ ਨਾ ਦੌੜ ਜਾਵੇ। ਇਕ ਹੋਰ ਮੁਹਰ ਵਿਚ ਇਕ ਹਾਥੀ ਨੂੰ ਕਾਲੇ ਜਾਦੂ ਨਾਲ ਕਾਬੂ ਰੱਖਣ ਦੀ ਕੋਸ਼ਿਸ਼ ਦਿਖਾਈ ਗਈ ਹੈ। ਇੰਜ ਕਰਨਾ ਕੋਈ ਸੌਖਾ ਨਹੀਂ। ਯੋਧੇ ਦੇ ਹੁਕਮ ਦੀ ਪ੍ਰਵਾਹ ਨਾ ਕਰਦਾ ਹੋਇਆ ਹਾਥੀ ਆਪਣੀਆਂ ਪਿਛਲੀਆਂ ਲੱਤਾਂ 'ਤੇ ਉੱਠਦਾ ਹੋਇਆ ਸਿਰ ਨਾਲ ਹਮਲਾ ਕਰਦਾ ਹੈ। ਹੜੱਪਾ ਦੀ ਇਕ ਮੁਹਰ ਵਿਚ ਦੋ ਚੀਤਿਆਂ ਦੇ ਮਾਰਨ ਵਾਲੇ ਯੋਧੇ ਸਾਹਮਣੇ ਹਾਥੀ ਚੁੱਪਚਾਪ ਦੂਰ ਜਾਂਦਾ ਵਿਖਾਇਆ ਗਿਆ ਹੈ।

ਅਮਰਾਵਤੀ ਦੇ ਮੰਦਰਾਂ ਦੇ ਖੰਡਰਾਂ ਵਿਚੋਂ ਹਾਥੀ ਇਕ ਅਨੋਖਾ ਜੀਵ ਹੈ ਜਿਸਦਾ ਪਿਛਲਾ ਹਿੱਸਾ ਮੱਛੀ ਵਰਗਾ ਹੈ। ਮਹਾਂਭਾਰਤ ਵਿਚ ਅਜਿਹੇ ਜੀਵ ਨੂੰ ਮੀਨਾਵਾਜੀ ਜਾਂ ਗੱਜਾਵਕਤਰਾਝਾਸ਼ਾ ਕਿਹਾ ਗਿਆ ਹੈ। ਇਸ ਗੱਲ ਦੀ ਪ੍ਰੋੜਤਾ ਬਾਲਮੀਕ ਵੀ ਕਰਦਾ ਹੈ ਜਦੋਂ ਉਹ ਹਾਥੀਆਂ ਨਾਲ ਭਰੇ ਮੈਦਾਨੇ ਜੰਗ ਦੀ ਸ਼ਾਰਕ ਤੇ ਦੂਜੀਆਂ ਮੱਛੀਆਂ ਨਾਲ ਭਰੇ ਸਮੁੰਦਰ ਨਾਲ ਤੁਲਨਾ ਕਰਦਾ ਹੈ।

ਕਦੇ ਕਦੇ ਇਕ ਦੰਦ ਵਾਲਾ ਹਾਥੀ ਵੀ ਵੇਖਣ ਵਿਚ ਆਉਂਦਾ ਹੈ। ਗਣੇਸ਼ ਨੂੰ ਇਕੋ ਦੰਦ ਵਾਲਾ ਹਾਥੀ ਹੀ ਮੰਨਿਆ ਜਾਂਦਾ ਹੈ ਅਤੇ ਇਸ ਕਰਕੇ ਹੀ ਇਸ ਨੂੰ ਇਕਦੰਦਾ ਕਿਹਾ ਜਾਂਦਾ ਹੈ। ਇਹੋ ਕਾਰਣ ਹੇ ਕਿ ਇਕ ਦੰਦ ਵਾਲੇ ਹਾਥੀ ਨੂੰ ਗਣੇਸ਼ ਕਿਹਾ ਜਾਂਦਾ ਹੈ। ਕਾਰਬੈਟ ਨੈਸ਼ਨਲ ਪਾਰਕ ਵਿਚ 1967 ਵਿਚ ਮੈਨੂੰ ਵੀ ਇਕ ਦੰਦ ਵਾਲਾ ਇਕ ਹਾਥੀ ਵੇਖਣ ਦਾ ਮੌਕਾ ਮਿਲਿਆ। ਇਸ ਹੀਣਤਾ ਦੇ ਹੁੰਦਿਆਂ ਵੀ ਉਹ ਝੁੰਡ ਦਾ ਮੁਖੀਆ ਸੀ। ਇਸ ਝੁੰਡ ਵਿਚ ਤਿੰਨ ਹੋਰ ਹਾਥੀ ਸਨ ਜਿਨ੍ਹਾਂ ਦੇ ਪੂਰੇ ਦੋ ਦੋ ਦੰਦ ਸਨ ਪਰ ਉਹ ਸਾਰੇ ਉਸ ਤੋਂ ਦੂਰ ਹੀ ਰਹਿੰਦੇ ਸਨ। ਇਨ੍ਹਾਂ ਜਾਨਵਰਾਂ ਦੇ ਸੁਭਾਅ ਦਾ ਕੋਈ ਚੰਗਾ ਇਤਿਹਾਸ ਨਹੀਂ ਹੈ।

1936 ਵਿਚ ਅਜਿਹਾ ਹੀ ਇਕ, ਇਕਦੰਦਾ ਹਾਥੀ ਆਸਾਮ ਵਿਚਲੇ ਇਕ ਖੰਦਕ (ਹਾਥੀ ਨੂੰ ਫੜ੍ਹਨ ਲਈ ਬਣਾਇਆ ਗਿਆ ਟੋਆ) ਵਿਚ ਫੜਿਆ ਗਿਆ ਸੀ। ਉਹ ਬਹੁਤ ਵੱਡਾ ਤਾਂ ਨਹੀਂ ਸੀ ਪਰ ਤਕੜਾ ਬੜਾ ਸੀ। ਉਸਦਾ ਦੰਦ ਵੀ ਉੱਪਰ ਨੂੰ ਮੁੜਿਆ ਹੋਇਆ ਕਾਫ਼ੀ ਵੱਡਾ ਸੀ, ਜਿਸ ਨਾਲ ਉਹਦੀ ਸ਼ਕਲ ਹੋਰ ਵੀ ਡਰਾਉਣੀ ਲੱਗਦੀ ਸੀ। ਇਕ ਵਾਰ ਜਦੋਂ ਉਸਨੂੰ ਪਾਣੀ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਉਸਨੇ ਇਕ ਹੋਰ ਹਾਥੀ ਵੇਖਿਆ ਜਿਸ ਤੋਂ ਕਿਤੇ ਪਹਿਲਾਂ ਉਹ ਹਾਰ ਖਾ ਚੁੱਕਾ ਸੀ। ਵੇਖਦਿਆਂ ਹੀ ਉਹ ਗੁੱਸੇ ਵਿਚ ਆ ਗਿਆ ਅਤੇ ਇਕਦਮ ਉਸ 'ਤੇ ਟੁੱਟ ਪਿਆ। ਮਹਾਵਤ ਦੇ ਕਾਬੂ ਕਰਨ ਤੋਂ ਪਹਿਲਾ ਹੀ ਉਸਨੇ ਆਪਣਾ ਜ਼ਾਲਮ ਦੰਦ ਵਿਰੋਧੀ ਦੀ ਹਿੱਕ ਵਿਚ ਗੱਡ ਦਿੱਤਾ ਤੇ ਪਲਾਂ ਵਿਚ ਹੀ ਉਸਨੂੰ ਪਾਰ ਬੁਲਾ ਦਿੱਤਾ।

ਦੱਖਣੀ ਅਫ਼ਰੀਕਾ ਦੀ ਇਕ ਨਿੱਜੀ ਖੇਡ—ਰੱਖ ਵਿਚ ਇਕ ਖੇਡ ਰਖਵਾਲਾ ਬੈਰਾਡੇ ਇਕ ਵਾਰ ਕਿਸੇ ਇਕਦੰਦੇ ਹਾਥੀ ਦੇ ਅੜਿੱਕੇ ਚੜ੍ਹ ਗਿਆ। ਜਾਨਵਰ ਨੇ ਬੜੇ ਲੰਮੇ ਸਮੇਂ ਲਈ ਉਹਦਾ ਪਿੱਛਾ ਕੀਤਾ ਅਤੇ ਉਸਨੂੰ ਮਾਰ ਦੇਣ ਦੇ ਯਤਨ ਕੀਤੇ। ਬੈਰਾਡੇ ਥੱਕ ਟੁੱਟ ਕੇ ਹਾਰ ਮੰਨਣ ਹੀ ਵਾਲਾ ਸੀ ਕਿ ਉਸਨੂੰ ਇਕ ਬਸਤੀ ਵਿਖਾਈ ਦਿੱਤੀ। ਇਕ ਬੂ-ਮਾਰਦੀ ਝੁੱਗੀ ਦੀ ਇਕ ਨੁੱਕਰੇ ਉਸਨੇ ਆਪਣੇ ਆਪ ਨੂੰ ਲੁਕਾ ਲਿਆ। ਜਦੋਂ ਹਾਥੀ ਨੇ ਵੇਖਿਆ ਕਿ ਉਸਦਾ ਸ਼ਿਕਾਰ ਉਸਨੂੰ ਧੋਖਾ ਦੇ ਗਿਆ ਹੈ ਤਾਂ ਉਸਨੇ ਉਥੇ ਮਿਲਣ ਵਾਲੇ ਪਹਿਲੇ ਬੰਦੇ ਨੂੰ ਹੀ ਜਾ ਧਰਿਆ। ਇਹ ਵਿਚਾਰੀ ਇਕ ਇਸਤਰੀ ਸੀ। ਪਲ ਵਿਚ ਹੀ ਉਸਨੇ ਉਹਨੂੰ ਚੁੱਕ ਕੇ ਪਟਕਾ ਮਾਰਿਆ। ਉਸਨੂੰ ਮਾਰ ਦੇਣ ਪਿਛੋਂ ਵੀ ਉਸਦਾ ਗੁੱਸਾ ਠੰਢਾ ਨਾ ਹੋਇਆ। ਘੜੀ ਮੁੜੀ ਉਹ ਲਾਸ਼ ਨੂੰ ਚੁੱਕਦਾ, ਹਵਾਂ ਵਿਚ ਝੰਡੀ ਵਾਂਗ ਲਹਿਰਾਉਂਦਾ ਅਤੇ ਫਿਰ ਜ਼ਮੀਨ 'ਤੇ ਜ਼ੋਰ ਦੀ ਸੁੱਟਦਾ। ਜੇ ਉਸਨੂੰ ਗੋਲੀ ਨਾ ਮਾਰੀ ਜਾਂਦੀ ਤਾਂ ਉਹ ਕਈ ਹੋਰ ਜਾਨਾ ਦਾ ਖੌ ਬਣ ਜਾਂਦਾ।

## ਵਰਗੀਕਰਣ

ਹਾਥੀਆਂ ਨੂੰ ਮੋਟੇ ਤੋਰ ਤੇ ਦੋ ਵਰਗਾਂ ਵਿਚ ਵੰਡਿਆ ਜਾਦਾ ਹੈ। ਇਹ ਦੋ ਵਰਗ ਹਨ, ਅਫ਼ਰੀਕਨ ਨਸਲ ਅਤੇ ਏਸ਼ੀਆਈ ਨਸਲ। ਇਸ ਗੱਲ ਦੇ ਵੀ ਪ੍ਰਮਾਣ ਮਿਲਦੇ ਹਨ ਕਿ ਏਸ਼ੀਆ ਵਿਚ ਹੀ ਹਾਥੀਆਂ ਦੀਆਂ ਕਈ ਨਸਲਾਂ ਹਨ। ਪਰ ਅੱਜ ਭਾਰਤ,

ਬਰਮਾ, ਸ੍ਰੀਲੰਕਾ ਅਤੇ ਸੁਮਾਟਰਾ ਵਿਚ ਮਿਲਦੇ ਹਾਥੀਆਂ ਨੂੰ ਜੀਵ-ਵਿਗਿਆਨ ਅਨੁਸਾਰ ਉਨ੍ਹਾਂ ਹੀ ਨਸਲਾਂ ਦਾ ਸੁਧਰਿਆ ਰੂਪ ਕਿਹਾ ਜਾ ਸਕਦਾ ਹੈ। ਅਫ਼ਰੀਕਨ ਅਤੇ ਭਾਰਤੀ ਨਸਲਾਂ ਵਿਚ ਹੇਠਾਂ ਦਿੱਤੇ ਵਖਰੇਵੇਂ ਹਨ :

| *ਅਫ਼ਰੀਕੀ ਹਾਥੀ* | *ਭਾਰਤੀ ਹਾਥੀ* |
|---|---|
| • ਆਕਾਰ ਵਿਚ ਵੱਡਾ | ਆਕਾਰ ਵਿਚ ਛੋਟਾ |
| • ਕੱਦ (ਮੋਢੇ ਤੱਕ ਉਚਾਈ) : 330 ਸੈਂਟੀਮੀਟਰ | ਕੱਦ (ਪਿੱਠ ਦੇ ਅੱਧ ਤਕ ਉਚਾਈ) : 320 ਸੈਂਟੀਮੀਟਰ |
| • ਸਭ ਤੋਂ ਉਚੀ ਥਾਂ-ਮੋਢਾ | ਸਭ ਤੋਂ ਉੱਚੀ ਥਾਂ-ਪਿੱਠਾ ਦਾ ਅੱਧ |
| • ਕੰਨ ਵੱਡੇ | ਕੰਨ ਛੋਟੇ |
| • ਸੁੰਡ ਛੋਟੀ | ਸੁੰਡ ਵੱਡੀ |
| • ਦੰਦ ਵੱਡੇ | ਦੰਦ ਛੋਟੇ |
| • ਅਗਲੇ ਪੈਰ ਦੇ ਨਹੁੰ-ਚਾਰ (ਹਰੇਕ ਦੇ) | ਅਗਲੇ ਪੈਰ ਦੇ ਨਹੁੰ-ਪੰਜ (ਹਰੇਕ ਦੇ) |
| • ਪਿਛਲੇ ਪੈਰ ਦੇ ਨਹੁੰ-ਤਿੰਨ (ਹਰੇਕ ਦੇ) | ਪਿਛਲੇ ਪੈਰ ਦੇ ਨਹੁੰ-ਚਾਰ (ਹਰੇਕ ਦੇ) |
| • ਸੁੰਡ ਤੇ ਦੋ ਉਂਗਲ ਵਰਗੀਆਂ ਚੀਜ਼ਾਂ | ਸੁੰਡ ਤੇ ਇਕ ਉਂਗਲ ਵਰਗੀ ਚੀਜ਼ |
| • ਹਾਥੀ, ਹਥਣੀ ਦੋਹਾਂ ਦੇ ਦੰਦ ਹਨ | ਆਮ ਕਰਕੇ ਹਾਥੀ ਦੇ ਹੀ ਦੰਦ ਹੁੰਦੇ ਹਨ। |
| • ਪਾਲਤੂ ਬਣਾਉਣਾ ਔਖਾ ਹੈ | ਪਾਲਤੂ ਬਣਾਉਣਾ ਸੌਖਾ ਹੈ। |

ਏਸ਼ੀਆਈ ਹਾਥੀ ਨੂੰ ਪਾਲਤੂ ਬਣਾਇਆ ਗਿਆ ਹੈ ਪਰ ਅਫ਼ਰੀਕੀ ਨਸਲ ਉਤੇ ਇਸ ਪਖੋਂ ਘੱਟ ਧਿਆਨ ਦਿੱਤਾ ਗਿਆ ਹੈ। ਇਸ ਨਾਲ ਇਹ ਵਿਸ਼ਵਾਸ ਬਣਿਆ ਹੈ—ਭਾਵੇਂ ਹੈ ਗ਼ਲਤ ਹੀ—ਕਿ ਅਫ਼ਰੀਕੀ ਹਾਥੀ ਨੂੰ ਸਿਧਾਇਆ ਨਹੀਂ ਜਾ ਸਕਦਾ। ਉਂਜ ਯੂਰਪੀ ਇਤਿਹਾਸ ਵਿਚ ਕਈ ਉਦਾਹਰਣਾਂ ਮਿਲਦੀਆਂ ਹਨ ਜਿਨ੍ਹਾਂ ਅਨੁਸਾਰ ਅਫ਼ਰੀਕੀ ਹਾਥੀਆਂ ਨੂੰ ਲੜਾਈਆਂ ਲਈ ਤਿਆਰ ਕੀਤਾ ਜਾਂਦਾ ਸੀ। ਏਸ਼ੀਆਈ ਹਾਥੀ ਬੇਸ਼ੱਕ ਹਜ਼ਾਰਾਂ ਸਾਲਾਂ ਤੋਂ ਮਨੁੱਖ ਦੀ ਸੇਵਾ ਵਿਚ ਰਹਿੰਦਾ ਆ ਰਿਹਾ ਹੈ।

ਕੁਝ ਪ੍ਰਾਣੀ ਵਿਗਿਆਨੀ ਭਾਰਤੀ ਹਾਥੀਆਂ ਨੂੰ ਵੀ ਦੋ ਸ੍ਰੇਣੀਆਂ ਵਿਚ ਵੰਡਦੇ ਹਨ—ਦੇਰਾਨੀਆਗਲਾ ਅਤੇ ਡੀ. ਬਲੇਨਵਿੱਲਾ ਜਾਂ ਐਲੀਫ਼ਾਸ ਮੈਕਸੀਮਸ ਦਾਖ਼ੂਮੈਨਸਿਜ਼ ਅਤੇ ਐਲੀਫਾਸ ਮੈਕਸੀਮਸ ਬੈਨਸੇਲੇਨਸਿਜ਼। ਪਹਿਲੀ ਕਿਸਮ ਦੱਖਣੀ ਭਾਰਤ ਵਿਚ ਮਿਲਦੀ ਹੈ। ਇਹਨਾਂ ਵਿਚੋਂ ਹਾਥੀਆਂ ਦੇ 82 ਪ੍ਰਤੀਸ਼ਤ ਦੇ ਦੰਦ ਹੁੰਦੇ ਹਨ ਪਰ ਹਥਣੀਆਂ ਦੇ ਇਹ ਘੱਟ ਵੱਧ ਹੀ ਹੁੰਦੇ ਹਨ। ਇਹਨਾਂ ਦੰਦ ਦੇ ਜੋੜੇ ਦਾ ਔਸਤ ਭਾਰ 57 ਕਿਲੋਗ੍ਰਾਮ ਹੁੰਦਾ ਹੈ। ਉਂਜ ਭਾਰੇ ਤੋਂ ਭਾਰਾ ਜੋੜਾ 77 ਕਿਲੋਗ੍ਰਾਮ ਸੀ। ਇਹਨਾਂ ਦੰਦਾਂ ਦੀ ਔਸਤ ਲੰਬਾਈ ਦੋ ਮੀਟਰ ਹੈ।

ਦੂਜੀ ਕਿਸਮ ਉੱਤਰੀ ਭਾਰਤ ਅਤੇ ਨੇਪਾਲ ਵਿਚ ਮਿਲਦੀ ਹੈ। ਇਹਨਾਂ ਵਿਚਲੇ

ਹਾਥੀਆਂ ਵਿਚੋਂ ਕੇਵਲ 51 ਪ੍ਰਤੀਸ਼ਤ ਦੇ ਹੀ ਦੰਦ ਹੁੰਦੇ ਹਨ ਜੋ ਉਤੇ ਵੱਲ ਨੂੰ ਮੁੜੇ ਹੁੰਦੇ ਹਨ। ਇਕ ਜੋੜੀ ਦੰਦਾਂ ਦਾ ਔਸਤ ਭਾਰ 65 ਕਿਲੋਗ੍ਰਾਮ ਅਤੇ ਲੰਬਾਈ ਉਹੀ ਦੋ ਮੀਟਰ।

ਇਹਨਾਂ ਦੋ ਕਿਸਮਾਂ ਵਿਚ ਕਈ ਹੋਰ ਸਥਾਨਕ ਰੰਗਣ ਵਾਲੀਆਂ ਕਿਸਮਾਂ ਹਨ ਜੋ ਸ਼ਕਲ, ਆਕਾਰ, ਰੰਗ, ਵਤੀਰਾ, ਵਾਸ, ਸ਼ਕਤੀ, ਸਰੀਰਕ ਗੰਧ, ਖਾਣ ਦੀਆਂ ਆਦਤਾਂ ਅਤੇ ਕਈ ਬਿਮਾਰੀਆਂ ਤੋਂ ਪ੍ਰਭਾਵਿਤ ਤੇ ਅਪ੍ਰਭਾਵਿਤ ਹੋਣ ਉਤੇ ਨਿਰਭਰ ਕਰਦੀਆਂ ਹਨ।

ਬਾਲਮੀਕ ਦੇ ਸਮੇਂ ਹਾਥੀਆਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਗਿਆ ਸੀ—

- *ਭੱਦਰ*—ਆਕਾਰ ਅਤੇ ਅਨੁਪਾਤ ਵਿਚ ਮਧਰੇ
- *ਮੰਦਰ*—ਹੱਡਾਂ ਦੇ ਖੁਲ੍ਹੇ ਪਰ ਸੁਸਤ
- *ਮ੍ਰਿਗ*—ਪਤਲਾ ਅਤੇ ਤਕੜਾ

ਕਈ ਦੋਗਲੀਆਂ ਕਿਸਮਾਂ ਵੀ ਸਨ ਜੋ ਇਕ ਨਸਲ ਨੂੰ ਹੋਰ ਨਸਲ ਨਾਲ ਮਿਲਾਉਣ ਤੋਂ ਪੈਦਾ ਹੁੰਦੀਆਂ ਹਨ।

ਰਾਮਾਇਣ ਦੇ ਸਮੇਂ ਦੇ ਰਾਜੇ ਹਾਥੀ ਰੱਖਣ ਦੇ ਬੜੇ ਸ਼ੌਕੀਨ ਸਨ। ਉਸ ਵੇਲੇ ਕਈ ਰੱਖਾਂ ਅਤੇ ਬਾਗ਼-ਬਗ਼ੀਚੇ ਹੁੰਦੇ ਸਨ ਜਿਹਨਾਂ ਨੂੰ ਨਾਗਵਣ ਕਿਹਾ ਜਾਂਦਾ ਸੀ ਅਤੇ ਇਹ ਹਾਥੀਆਂ ਨੂੰ ਪਾਲਣ ਅਤੇ ਨਸਲ ਸੁਧਾਰਨ ਲਈ ਹੀ ਰੱਖੇ ਜਾਂਦੇ ਸਨ। ਜਦੋਂ ਚਿਤਰਕੂਟ ਵਿਖੇ ਭਰਤ, ਰਾਮ ਨੂੰ ਮਿਲਣ ਗਿਆ ਸੀ ਤਾਂ ਰਾਮ ਨੇ ਉਸਨੂੰ ਪੁੱਛਿਆ ਸੀ ਕਿ ਕੀ ਨਾਗਵਣ ਠੀਕ ਰੱਖਿਆ ਹੋਇਆ ਹੈ ਨਾ।

ਹਿਮਾਲਾ ਅਤੇ ਵਿੰਧਿਆਚਲ ਪਹਾੜਾਂ ਦੇ ਪੈਰਾਂ ਵਿਚ ਪੈਂਦੀ ਜ਼ਮੀਨ ਵਧੀਆ ਹਾਥੀਆ ਲਈ ਪ੍ਰਸਿੱਧ ਸੀ। ਅਯੁੱਧਿਆ ਸ਼ਹਿਰ ਵਿਚ ਐਰਾਂਵਤ, ਮਹਾਂਪਦਮ, ਅੰਜਨ ਅਤੇ ਵਾਮਨ ਨਸਲ ਦੇ ਹਾਥੀ ਹੁੰਦੇ ਸਨ। ਐਰਾਵਤ ਅਤੇ ਇੰਦਰਾਸ਼ੀਰ ਪਹਾੜੀਆਂ ਨੂੰ ਹਾਥੀਆਂ ਦੀਆਂ ਬਹੁਤ ਵਧੀਆ ਨਸਲਾਂ ਉਤੇ ਮਾਣ ਸੀ। ਇਹ ਹਾਥੀ ਏਨੇ ਸੋਹਣੇ ਹੁੰਦੇ ਸਨ ਕਿ ਇਨ੍ਹਾਂ ਨੂੰ ਪ੍ਰਿਆਦਰਸ਼ਨੀ ਕਿਹਾ ਜਾਂਦਾ ਸੀ। ਰਾਵਣ ਦੇ ਹਾਥੀਵਾੜੇ ਵਿਚ ਕੁਝ ਹਾਥੀ ਅਤਿ ਵਧੀਆ ਕਿਸਮ ਦੇ ਹੁੰਦੇ ਸਨ ਜਿਹੜੇ ਕਿ ਬੜੇ ਹੀ ਸੁੰਦਰ ਅਤੇ ਲੜਾਈ ਲਈ ਚੰਗੇ ਸਿਧਾਏ ਹੋਏ ਹੁੰਦੇ ਸਨ।

## ਜੰਗਲ ਦਾ ਚੌਧਰੀ

ਹਾਥੀ ਦਾ ਆਕਾਰ ਅਤੇ ਭਾਰ ਇਸਨੂੰ ਧਰਤੀ ਦਾ ਸਭ ਤੋਂ ਵੱਡਾ ਜਾਨਵਰ ਬਣਾ ਦੇਂਦੇ ਹਨ। ਪ੍ਰਾਚੀਨ ਭਾਰਤ ਵਿਚ ਹਾਥੀ ਨੂੰ ਲੰਮੀ ਉਮਰ ਵਾਲਾ ਮੰਨਿਆ ਜਾਂਦਾ ਸੀ। ਜਿਹੜੇ ਬੰਦਿਆਂ ਦੀ ਸਿਹਤ ਚੰਗੀ ਹੁੰਦੀ ਸੀ ਜਾਂ ਲੰਮੀ ਉਮਰ ਵਾਲੇ ਹੁੰਦੇ ਸਨ, ਉਹਨਾਂ ਦੀ ਤੁਲਨਾ ਹਾਥੀ ਨਾਲ ਕੀਤੀ ਜਾਂਦੀ ਸੀ ਅਤੇ ਉਸਨੂੰ ਰਾਜਪ੍ਰਾਣ ਕਿਹਾ ਜਾਂਦਾ ਸੀ। ਹਾਥੀ ਸ਼ਕਤੀ ਦਾ ਪ੍ਰਤੀਕ ਸੀ। ਯੋਧਿਆਂ ਦੀ ਸ਼ਕਤੀ ਇਥੋਂ ਹੀ ਗਿਣੀ ਜਾਂਦੀ ਸੀ ਕਿ ਉਹ ਕਿੰਨੇ ਹਾਥੀਆਂ ਨੂੰ ਹਰਾ ਸਕਦਾ ਹੈ। ਇਹ ਸਮਝਿਆ ਜਾਂਦਾ ਸੀ ਕਿ ਭੀਮ ਵਰਗੇ ਯੋਧੇ ਵਿਚ ਦਸ ਹਜ਼ਾਰ ਹਾਥੀਆਂ ਜਿੰਨਾ ਬਲ ਸੀ।'

ਜਿਹੜੇ ਜੰਗਲਾਂ ਦੀ ਜਾਣਕਾਰੀ ਰੱਖਦੇ ਸਨ ਉਹ ਤਾਂ ਇਹੀ ਸਮਝਦੇ ਸਨ ਕਿ ਹਾਥੀ ਹੀ ਜੰਗਲ ਦਾ ਰਾਜਾ ਹੈ। ਸ਼ੇਰ ਅਤੇ ਚੀਤੇ ਆਮ ਕਰਕੇ ਉਸ ਤੋਂ ਦੂਰ ਹੀ ਰਹਿੰਦੇ ਸਨ। ਇਕ 275 ਕਿਲੋਗ੍ਰਾਮ ਭਾਰ ਵਾਲਾ ਸ਼ੇਰ ਸੱਤ ਟਨ ਭਾਰੇ ਹਾਥੀ ਲਈ ਰਾਹ ਛੱਡ ਜਾਂਦਾ ਸੀ।

ਹਾਥੀ ਦਾ ਭਾਰ 6750 ਕਿਲੋਗ੍ਰਾਮ ਤੱਕ ਹੋ ਸਕਦਾ ਹੈ। ਮੈਸੂਰ ਪ੍ਰਾਂਤ ਜੋ ਹੁਣ ਕਰਨਾਟਕ ਦਾ ਹਿੱਸਾ ਹੈ, ਦੇ ਦੋ ਹਾਥੀਆਂ ਦਾ ਭਾਰ ਕ੍ਰਮਾਵਾਰ 7409 ਅਤੇ 6854 ਕਿਲੋਗ੍ਰਾਮ ਸੀ। ਏਸ਼ੀਆਈ ਹਾਥੀ ਆਪਣੇ ਵੱਡੇ ਆਕਾਰ ਅਤੇ ਛੋਟੀਆਂ ਲੱਤਾਂ ਕਰਕੇ ਅਫ਼ਰੀਕੀ ਹਾਥੀ ਨਾਲੋਂ ਫਿਰਨ-ਤੁਰਨ ਵਿਚ ਸੁਸਤ ਹੈ। ਹਾਥੀ ਦੀ ਧੌਣ ਛੋਟੀ ਅਤੇ ਆਕੜੀ ਹੋਈ ਹੋਣ ਕਰਕੇ ਜ਼ਰਾ ਔਖੀ ਮੁੜਦੀ ਹੈ। ਮਹਾਵਤ ਇਥੇ ਹੀ ਬੈਠਦਾ ਹੈ। ਹਾਥੀ ਦਾ ਸਿਰ ਅਤੇ ਕੰਨ ਮਾਸ ਰੰਗੇ ਧੱਬਿਆਂ ਵਾਲੇ ਹੁੰਦੇ ਹਨ ਜਿਨ੍ਹਾਂ ਉਤੇ ਗੂਹੜੇ ਰੰਗ ਦੇ ਤਿੱਤਰ-ਮਿੱਤਰੇ ਨਿਸ਼ਾਨ ਹੁੰਦੇ ਹਨ।

ਹਾਥੀ ਦੇ ਪੈਰਾਂ ਦਾ ਮੋਟਾ ਤਲਾ, ਕਰੜੀ ਥਾਂ ਜਿਵੇਂ ਰੋੜੀ ਵਾਲੀ ਸੜਕ ਆਦਿ ਤੇ ਤੁਰਨ ਨਾਲ ਖ਼ਰਾਬ ਹੋ ਜਾਂਦਾ ਹੈ ਅਤੇ ਇਸ ਵਿਚੋਂ ਲਹੂ ਵਗਣਾ ਵੀ ਸ਼ੁਰੂ ਹੋ ਸਕਦਾ ਹੈ। ਇਸੇ ਕਰਕੇ ਆਮ ਤੌਰ ਤੇ ਮਹਾਵਤ ਰੇਤਲਾ ਅਤੇ ਨਰਮ ਰਸਤਾ ਹੀ ਆਪਣੇ ਹਾਥੀਆਂ ਲਈ ਚੁਣਦੇ ਹਨ। ਉਮਰ ਵਧਣ ਨਾਲ ਹਾਥੀ ਦੇ ਪਿਛਲੇ ਪੈਰਾਂ ਦੇ ਤਲੇ ਪੋਲੇ ਪੈ ਜਾਂਦੇ ਹਨ।

ਹਾਥੀ ਦੀ ਸੁੰਡ ਸਮੇਂ ਨਾਲ ਵਿਕਸਿਤ ਹੋਈ। ਇਹ ਆਕਾਰ ਅਤੇ ਸ਼ਕਲ ਵਿਚ ਉਸਦੀ ਨੱਕ ਹੀ ਹੈ। ਇਹ ਬਹੁਤ ਸ਼ਕਤੀਸ਼ਾਲੀ, ਇਧਰ ਉਧਰ ਮੁੜ ਜਾਣ ਵਾਲੀ, ਬਹੁਤ ਕੰਮ ਦੇਣ ਵਾਲੀ ਚੀਜ਼ ਹੈ ਜਿਸਦੇ ਸਿਰੇ 'ਤੇ ਦੋ ਨਾਸਾਂ ਹੁੰਦੀਆਂ ਹਨ। ਇਸਦਾ ਅੰਤਲਾ ਭਾਗ ਬੜਾ ਕੋਮਲ ਹੁੰਦਾ ਹੈ ਅਤੇ ਇਸਨੂੰ ਕਰੜੇ ਕੰਮ ਲਈ ਨਹੀਂ ਵਰਤਿਆਂ ਜਾਂਦਾ। ਇਸਦੇ ਜਿਹੜੇ ਤਕੜੇ ਪੱਠੇ ਭਾਰੀ ਵਸਤਾਂ ਨੂੰ ਫੜਦੇ, ਚੁੱਕਦੇ ਅਤੇ ਤੋੜਦੇ ਹਨ ਉਹ ਸਿਰੇ ਤੋਂ 15 ਸੈਂਟੀਮੀਟਰ ਉਤੇ ਹੁੰਦੇ ਹਨ।

ਹਾਥੀ ਦੀ ਪੂਛ ਦੇ ਸਿਰੇ 'ਤੇ ਵਾਲਾਂ ਦਾ ਗੁੱਛਾ ਇਸ ਦੀ ਛੋਟੀ ਉਮਰ ਵਿਚ ਬੜਾ ਨਰਮ ਅਤੇ ਛੋਟਾ ਹੁੰਦਾ ਹੈ। ਜਿਉਂ ਜਿਉਂ ਹਾਥੀ ਦੀ ਉਮਰ ਵਧਦੀ ਹੈ ਇਹ ਵਾਲ ਵੀ ਸਖਤ ਅਤੇ ਲੰਮੇ ਹੁੰਦੇ ਜਾਂਦੇ ਹਨ ਅਤੇ ਤਾਰਾਂ ਵਰਗੇ ਲੱਗਣ ਲੱਗ ਜਾਂਦੇ ਹਨ।

ਹਾਥੀ ਦੀ ਉਮਰ ਦਾ ਅਨੁਮਾਨ ਉਸਦੇ ਕੰਨਾਂ ਅਤੇ ਨਹੁੰਦਰਾਂ ਦੀ ਹਾਲਤ ਤੋਂ ਲਾਇਆ ਜਾ ਸਕਦਾ ਹੈ। ਛੇ ਜਾਂ ਸੱਤ ਸਾਲ ਤੱਕ ਇਸਦੇ ਕੰਨ ਖੜ੍ਹੇ ਰਹਿੰਦੇ ਹਨ। ਉਪਰੰਤ ਉਤਲੇ ਹਿੱਸੇ ਹੇਠਾਂ ਨੂੰ ਆਉਣ ਲੱਗਦੇ ਹਨ। ਜਦ ਉਮਰ ਤੀਹ ਸਾਲ ਹੁੰਦੀ ਹੈ ਇਹ ਕੰਨ ਪੂਰੀ ਤਰ੍ਹਾਂ ਥੱਲੇ ਨੂੰ ਲਮਕਣ ਲੱਗ ਪੈਂਦੇ ਹਨ। ਵਡੇਰੀ ਉਮਰ ਵਿਚ ਇਹ ਝੜਨ ਵੀ ਲੱਗ ਪੈਂਦੇ ਹਨ। ਵੱਡੀ ਉਮਰ ਵਿਚ ਹੇਠਲਾ ਪਾਸਾ ਆਪਣੀ ਮਜ਼ਬੂਤੀ ਗੁਆ ਬਹਿੰਦਾ ਹੈ ਤੇ ਕੰਨ ਢਿੱਲੇ ਜਿਹੇ ਅਤੇ ਲਮਕਵੇਂ ਜਿਹੇ ਹੋ ਜਾਂਦੇ ਹਨ।

ਭਾਰਤੀ ਨਸਲਾਂ ਵਿਚ ਹਾਥੀ ਦੀ ਉਚਾਈ 246 ਤੋਂ 276 ਸੈਂਟੀਮੀਟਰ ਅਤੇ ਹਥਣੀ ਦੀ 182 ਤੋਂ 246 ਸੈਂਟੀਮੀਟਰ ਤਕ ਹੁੰਦੀ ਹੈ। ਦੰਦਾਂ ਵਾਲੇ ਹਾਥੀ 319

ਸੈਂਟੀਮੀਟਰ ਤੋਂ ਵੱਧ ਉਚੇ ਘੱਟ ਹੀ ਮਿਲਦੇ ਹਲ ਪਰ ਕਈ ਵਾਰ 335 ਸੈਂਟੀਮੀਟਰ ਉਚੇ ਹਾਥੀ ਅਤੇ 275 ਸੈਂਟੀਮੀਟਰ ਉਚੀਆਂ ਹਥਣੀਆਂ ਵੀ ਵੇਖਣ ਵਿਚ ਆਈਆਂ ਹਨ। ਉਚਾਈ ਜਾਨਣ ਲਈ ਜਾਨਵਰ ਨੂੰ ਚਹੁੰ ਲੱਤਾਂ 'ਤੇ, ਪੈਰ ਇਕੱਠੇ ਕਰਕੇ, ਸਿੱਧਾ ਖੜ੍ਹਾ ਕਰਕੇ, ਮੋਢੇ ਤੱਕ ਉਚਾਈ ਗਿਣਨੀ ਚਾਹੀਦੀ ਹੈ। ਹਾਥੀਆਂ ਦੇ ਜਾਣਕਾਰ ਇਹ ਜਾਣਦੇ ਹਨ ਕਿ ਜੰਗਲੀ ਹਾਥੀ ਪਾਲਤੂ ਹਾਥੀਆਂ ਨਾਲੋਂ ਸਦਾ ਹੀ ਉੱਚੇ ਹੁੰਦੇ ਹਨ।

ਇਹ ਵੀ ਵੇਖਿਆ ਗਿਆ ਹੈ ਕਿ ਹਾਥੀ ਦੀ ਧਰਤੀ ਤੋਂ ਮੋਢੇ ਤੱਕ ਦੀ ਉਚਾਈ ਉਸਦੀ ਇਕ ਅਗਲੀ ਲੱਤ ਦੇ ਘੇਰੇ ਤੋਂ ਦੁੱਗਣੀ ਹੁੰਦੀ ਹੈ। ਜੰਗਲੀ ਹਾਥੀਆਂ ਦੀ ਉਚਾਈ ਵੇਖਣ ਲਈ ਉਸਦੇ ਪੈਰਾਂ ਦੇ ਨਿਸ਼ਾਨਾਂ ਤੋਂ ਇਹ ਹਿਸਾਬ ਲਾਇਆ ਜਾਂਦਾ ਹੈ। ਇਸ ਨਾਲ ਅਨੁਮਾਨ ਹੀ ਲਾਇਆ ਜਾ ਸਕਦਾ ਹੈ ਕਿਉਂਕਿ ਮਨੁੱਖ ਜਾਂ ਹੋਰ ਪਸ਼ੂਆਂ ਵਾਂਗ ਇਹਨਾਂ ਵਿਚੋਂ ਹੀ ਲੱਤਾਂ ਪਤਲੀਆਂ ਜਾਂ ਮੋਟੀਆਂ ਹੋ ਸਕਦੀਆਂ ਹਨ।

ਯੂਗਾਂਡਾ ਦੇ ਵਗਰਨਰ ਸਰ ਵਿਲੀਅਮ ਗੋਵਰਜ਼ ਨੇ ਇਕ ਅਫ਼ਰੀਕੀ ਹਾਥੀ ਦੀ ਧਰਤ ਤੋਂ ਮੋਢੇ ਤੱਕ ਦੀ ਉਚਾਈ 365 ਸੈਂਟੀਮੀਟਰ ਮਿਣੀ ਸੀ। ਅੱਜ ਤੱਕ ਹਾਥੀ ਦੀ ਏਹੀ ਸਭ ਤੋਂ ਵੱਧ ਉਚਾਈ (ਕੱਦ) ਹੈ।

ਹਾਥੀ ਦੇ ਬਾਹਰੀ ਦੰਦ ਪ੍ਰਾਣੀ ਵਿਗਿਆਨ ਦੇ ਹਿਸਾਬ ਉਪਰਲੇ ਸੂਇਆਂ ਦਾ ਹੀ ਬਾਹਰ ਨੂੰ ਉੱਗ ਆਉਣਾ ਹੈ। ਇਹ ਵੀ ਹਾਥੀਆਂ ਵਿਚ ਹੈ, ਹਥਣੀਆਂ ਦੇ ਇਹ ਦੰਦ ਛੋਟੇ ਅਤੇ ਕਿਸੇ ਹੱਦ ਤਕ ਅੰਦਰ ਨੂੰ ਹੁੰਦੇ ਹਨ। ਕਈ ਹਾਥੀਆਂ ਦੇ ਇਹ ਦੰਦ ਨਹੀਂ ਹੁੰਦੇ। ਅਜਿਹੇ ਹਾਥੀ ਭਾਰਤ ਵਿਚ ਤਾਂ ਘੱਟ ਪਰ ਸ੍ਰੀਲੰਕਾ ਵਿਚ ਕਾਫ਼ੀ ਹਨ। ਦੰਦ ਵਾਲੇ ਹਾਥੀ ਦਾ ਬੱਚਾ ਬਿਨਾਂ ਦੰਦ ਦੇ ਵੀ ਹੋ ਸਕਦਾ ਹੈ ਅਤੇ ਬਿਨਾਂ ਦੰਦ ਵਾਲੇ ਦਾ ਬੱਚਾ ਦੰਦ ਵਾਲਾ ਵੀ ਹੋ ਸਕਦਾ ਹੈ।

ਬੱਚੇ ਹਾਥੀਆਂ ਦੇ ਇਹ ਦੰਦ ਪਤਲੇ ਅਤੇ ਤੱਕਲੇ ਵਰਗੇ ਹੁੰਦੇ ਹਨ ਅਤੇ ਇਹਨਾਂ ਉਤੇ ਰੋਗਨ ਵਰਗੀ ਇਕ ਤਹਿ ਹੁੰਦੀ ਹੈ। ਕੋਈ ਛੇ ਮਹੀਨੇ ਪਿਛੋਂ ਇਹ ਦੋਧੇ ਦੰਦ ਝੜ ਜਾਂਦੇ ਹਨ ਅਤੇ ਇਹਨਾਂ ਦੀ ਥਾਂ ਹੋਰ ਉੱਗ ਆਉਂਦੇ ਹਨ ਜਿਹੜੇ ਕਿ ਵਧਦੇ ਰਹਿੰਦੇ ਹਨ। ਪਾਲਤੂ ਹਾਥੀਆਂ ਦੇ ਇਹ ਦੰਦ ਹਰ ਦਸ ਸਾਲ ਪਿਛੋਂ ਵੱਢ ਲਏ ਜਾਂਦੇ ਹਨ ਤਾਂ ਜੋ ਵੱਧ ਤੋਂ ਵੱਧ ਦੰਦ-ਖੰਡ ਦੀ ਪ੍ਰਾਪਤੀ ਕੀਤੀ ਜਾ ਸਕਦੇ। ਹਾਥੀ ਦੇ ਹੇਠਲੇ ਜਬਾੜੇ ਵਿਚ ਨਾ ਤਾਂ ਸੂਏ ਹੁੰਦੇ ਹਨ ਤੇ ਨਾ ਹੀ ਦੰਦੀਆਂ। ਪਰ ਛੇ ਦਾੜ੍ਹਾਂ ਹੁੰਦੀਆਂ ਹਨ ਜੋ ਕਾਫ਼ੀ ਵੱਡੀਆਂ ਵੱਡੀਆਂ ਹੁੰਦੀਆਂ ਹਨ। ਇਹਨਾਂ ਵਿਚੋਂ ਪਹਿਲੇ ਦੋ ਸਾਲ ਦੀ ਉਮਰ ਵਿਚ ਝੜ ਜਾਂਦੀ ਹੈ, ਦੂਜੀ ਛੇ ਸਾਲ ਦੀ ਉਮਰ ਵਿਚ, ਤੀਜੀ ਨੌ ਸਾਲ ਦੀ ਉਮਰ ਵਿਚ, ਚੌਥੀ ਵੀਹ ਤੋਂ ਪੱਚੀ ਸਾਲ ਦੀ ਉਮਰ ਵਿਚ, ਪੰਜਵੀਂ ਸੱਠ ਸਾਲ ਦੀ ਉਮਰ ਵਿਚ ਝੜ ਜਾਦੀ ਹੈ ਅਤੇ ਛੇਵੀਂ ਮਰਨ ਤੱਕ ਰਹਿੰਦੀ ਹੈ।

ਮੂਹਰਲੇ ਦੋ ਬਾਹਰੀ ਦੰਦਾਂ ਤੋਂ ਸਿਵਾ ਹੋਰ ਦੰਦ ਨਹੀਂ ਹੁੰਦੇ। ਜਦੋਂ ਹਾਥੀ ਧਰਤੀ ਤੇ ਸੌਂਦਾ ਹੈ ਤਾਂ ਉਹ ਇਹਨਾਂ ਦੋਹਾਂ ਦੰਦਾਂ ਨੂੰ ਜ਼ਮੀਨ ਤੇ ਰੱਖ ਲੈਂਦਾ ਹੈ ਜੋ ਕਿ ਇਹਨਾਂ ਨੂੰ ਹਾਨੀ ਪੁਚਾਂਉਂਦੀ ਹੈ। ਦੰਦਾਂ ਨੂੰ ਇਸ ਮਾਰ ਤੋਂ ਬਚਾਉਣ ਲਈ ਕਈ ਮਹਾਵਤ ਇਹਨਾਂ ਉਤੇ ਲੋਹੇ ਦੇ ਪੱਤਰੇ ਚੜ੍ਹਵਾ ਲੈਂਦੇ ਹਨ।

ਇਹ ਬਾਹਰੀ ਦੰਦ ਹਾਥੀ ਦੇ ਬਚਾਅ ਲਈ ਹਥਿਆਰ ਦਾ ਕੰਮ ਦਿੰਦੇ ਹਨ। ਫ਼ਿਰ ਵੀ ਇਹ ਹਰ ਵੇਲੇ ਉਹਦੇ ਲਈ ਲਾਭਦਾਇਕ ਨਹੀਂ ਹੁੰਦੇ। ਖ਼ਾਸ ਕਰਕੇ ਸੰਘਣੇ ਜੰਗਲਾਂ ਵਿਚ ਤਾਂ ਇਹ ਹਾਥੀ ਲਈ ਬਿਪਤਾ ਵੀ ਬਣ ਸਕਦੇ ਹਨ। ਇਸੇ ਕਰਕੇ ਹੀ ਇਹ ਦੰਦਾਂ ਵਾਲੇ ਹਾਥੀ, ਜੰਗਲੀ ਹਾਥੀਆਂ ਨੂੰ ਫੜਨ ਲਈ ਜਾਂ ਕਿਸੇ ਹੋਰ ਮੁਹਿੰਮ ਲਈ ਨਹੀਂ ਲਏ ਜਾਂਦੇ। ਇਹਨਾਂ ਨੂੰ ਸ਼ਿਕਾਰ ਲਈ ਵੀ ਨਹੀਂ ਵਰਤਿਆ ਜਾਂਦਾ। ਇਹਨਾਂ ਕੰਮਾਂ ਲਈ ਤਕੜੀਆਂ ਹਥਣੀਆਂ ਜਾਂ ਬਿਨਾਂ ਦੰਦ ਵਾਲੇ ਹਾਥੀਆਂ ਨੂੰ ਤਰਜੀਹ ਦਿੱਤੀ ਜਾਂਦੀ ਹੈ।

ਆਸਾਮ ਵਿਚ ਟੀ. ਐੱਚ. ਮੋਨਟੀਥ ਨੇ ਇਕ ਇਕਦੰਦੇ ਹਾਥੀ ਨੂੰ ਮਾਰਿਆ ਸੀ ਜਿਸਦੇ ਦੰਦ ਦੀ ਲੰਬਾਈ 223 ਸੈਂਟੀਮੀਟਰ ਅਤੇ ਭਾਰ 30 ਕਿਲੋਗ੍ਰਾਮ ਸੀ। ਇਕ ਹੋਰ ਹਾਥੀ ਜੋ ਸੀ. ਐਨ. ਸ਼ਾਡਵੈਲ ਨੇ ਮਾਰਿਆ ਸੀ, ਦੇ ਦੰਦਾਂ ਦੀ ਲੰਬਾਈ 223 ਸੈਂਟੀਮੀਟਰ ਅਤੇ 220 ਸੈਂਟੀਮੀਟਰ ਸੀ ਅਤੇ ਭਾਰ 35 ਅਤੇ 34 ਕਿਲੋਗ੍ਰਾਮ ਸੀ। ਦੱਖਣੀ ਭਾਰਤ ਵਿਚ ਕਰਨਲ ਐਫ. ਐਸ. ਗਿੱਲਪਾਈ ਨੇ ਇਕ ਵਿਗੜੇ ਹੋਏ ਹਾਥੀ ਨੂੰ ਮਾਰਿਆ ਜਿਸਦੇ ਦੰਦ ਸਿਰੇ ਤੋਂ ਜਾ ਕੇ ਇਕ ਦੂਜੇ ਨੂੰ ਆਰ ਪਾਰ ਕਰਦੇ ਸਨ। ਉਹਨਾਂ ਦੀ ਲੰਬਾਈ ਇਕੋ ਜਿੰਨੀ—275 ਸੈਂਟੀਮੀਟਰ ਸੀ ਅਤੇ ਭਾਰ ਕ੍ਰਮਵਾਰ 45 ਤੇ 41 ਕਿਲੋਗ੍ਰਾਮ ਸੀ।

ਏਸ਼ੀਆ ਨਸਲ ਵਾਲੇ ਹਾਥੀਆਂ ਦੇ ਦੰਦਾਂ ਦੀ ਵਧ ਤੋਂ ਵਧ ਲੰਬਾਈ 276 ਅਤੇ 251 ਸੈਂਟੀਮੀਟਰ ਵੇਖੀ ਗਈ ਹੈ। ਅਫ਼ਰੀਕੀ ਹਾਥੀ ਦੇ ਲੰਮੇ ਤੋਂ ਲੰਮੇ ਦੰਦਾਂ ਦਾ ਜੋੜਾ ਜੋ ਕਿ ਨਿਊਯਾਰਕ ਦੇ ਪ੍ਰਕਿਰਤਕ ਇਤਿਹਾਸਕ ਅਜਾਇਬਘਰ ਵਿਚ ਸਾਂਭਿਆ ਪਿਆ ਹੈ ਦੀ ਲੰਬਾਈ 350 ਅਤੇ 335 ਸੈਂਟੀਮੀਟਰ ਹੈ। ਇਹਨਾਂ ਦਾ ਇਕੱਠਾ ਭਾਰ 133 ਕਿਲੋਗ੍ਰਾਮ ਹੈ। ਅੱਜ ਕੱਲ੍ਹ ਸ਼ਿਵਾਲਿਕ ਦੀਆਂ ਪਹਾੜੀਆਂ ਵਿਚ ਫਿਰਨ ਵਾਲੇ ਪਲਾਇਓਸੀਨ ਅਤੇ ਪਲੀਸਟੋਸੀਨ ਨਸਲ ਦੇ ਹਾਥੀਆਂ ਦੇ ਦੰਦ 300 ਸੈਂਟੀਮੀਟਰ ਲੰਮੇ ਅਤੇ 68 ਸੈਂਟੀਮੀਟਰ ਘੇਰੇ ਵਾਲੇ ਵੇਖਣ ਵਿਚ ਆਉਂਦੇ ਹਨ। ਕਲੱਕਤੇ ਦੇ ਕੌਮੀ ਅਜਾਇਬਘਰ ਵਿਚ ਇਹਨਾਂ ਜਾਨਵਰਾਂ ਦੇ ਸਿਰ ਅਤੇ ਦੰਦ ਸੰਭਾਲ ਕੇ ਰੱਖੇ ਹੋਏ ਹਨ।

## ਸੰਭੋਗ (ਗੱਭਣਾ)

ਹਾਥੀ 25 ਸਾਲ ਦੀ ਉਮਰ ਵਿਚ ਪੂਰਾ ਜਵਾਨ ਹੋ ਜਾਂਦਾ ਹੈ। ਹਥਣੀਆਂ ਤਾਂ ਪੰਦਰਾਂ ਸਾਲ ਦੀ ਉਮਰ ਵਿਚ ਹੀ ਬੱਚੇ ਜੰਮਦੀਆਂ ਵੇਖੀਆਂ ਗਈਆਂ ਹਨ। ਇਸ ਕਰਕੇ ਇਹੀ ਉਮਰਾਂ ਹਨ ਜਦ ਹਾਥੀ ਅਤੇ ਹਥਣੀਆਂ ਆਪਸੀ ਮੇਲ ਵਾਸਤੇ ਸਾਥੀ ਢੂੰਡਦੇ ਹਨ। ਇਹ ਵੀ ਖ਼ਿਆਲ ਕੀਤਾ ਜਾਦਾ ਹੈ ਕਿ ਜਦੋਂ ਹਾਥੀ ਮਸਤ ਅਵਸਥਾ ਵਿਚ ਹੁੰਦਾ ਹੈ ਤਾਂ ਉਹ ਹਥਣੀ ਨੂੰ ਗੱਭਣ ਕਰਨ ਲਈ ਸਮਰੱਥ ਨਹੀਂ ਹੁੰਦਾ। ਇਹੋ ਜਿਹੇ ਇਕ ਜਾਨਵਰ ਨੂੰ ਵੇਖਣ ਦਾ ਮੈਨੂੰ ਵੀ ਮੌਕਾ ਮਿਲਿਆ। ਇਹ ਏਨਾ ਉਤੇਜਿਤ ਸੀ ਕਿ ਮਸਤ ਤਰਲ ਉਸਦੀਆਂ ਦੋਵੇਂ ਪੁੜਪੁੜੀਆਂ ਤੋਂ ਦੀ ਖ਼ੂਬ ਵਗ ਰਿਹਾ ਸੀ। ਮੈਂ ਤਿੰਨ ਦਿਨ ਜੰਗਲ ਵਿਚ ਉਹਦੀਆਂ ਗਤੀਵਿਧੀਆਂ ਵੇਖਦਾ ਰਿਹਾ। ਇਹ ਸਾਰਾ ਸਮਾਂ ਉਹ ਬਹੁਤ ਉਤੇਜਿਤ ਰਿਹਾ ਪਰ ਉਸਨੂੰ ਕਿਸੇ ਹਥਣੀ

ਕੋਲ ਜਾਂਦਿਆਂ ਮੈਂ ਨਹੀਂ ਵੇਖਿਆ।

ਇਕ ਵਾਰ ਮੈਂ ਇਕ ਬਿਨਾਂ ਦੰਦ ਵਾਲੇ ਮਸਤ ਜ਼ਾਲਮ ਹਾਥੀ ਨੂੰ ਵੇਖਿਆ ਜੋ ਕਿ ਇਕ ਸਾਧਾਰਣ ਅਵਸਥਾ ਵਾਲੀ ਹਥਣੀ ਨੂੰ ਘੇਰੀ ਫਿਰਦਾ ਸੀ। ਉਹ ਬੜਾ ਹੀ ਉਤੇਜਿਤ ਸੀ ਅਤੇ ਮਸਤ ਤਰਲ ਉਸਦੀਆਂ ਪੁੜਪੁੜੀਆਂ ਉਤੋਂ ਦੀ ਵਗ ਰਿਹਾ ਸੀ। ਉਹ ਜਦੋਂ ਵੀ ਹਥਣੀ ਤੇ ਚੜ੍ਹਨ ਦਾ ਯਤਨ ਕਰਦਾ ਉਹ ਅੱਗੋਂ ਖਿਸਕ ਜਾਂਦੀ। ਹਥਣੀ ਦੇ ਵੱਡੇ ਕੰਨ ਉਹਦੇ ਸਿਰ ਨਾਲ ਜੁੜ ਜਾਂਦੇ। ਹਾਥੀ ਕਾਮ ਵਿਚ ਪਾਗਲ ਹੋ ਰਿਹਾ ਸੀ। ਉਹ ਹਥਣੀ ਨੂੰ ਪਿਛੋਂ ਫੜਦਾ ਅਤੇ ਸੁੰਡ ਨਾਲ ਇਕ ਥਾਂ ਖਲ੍ਹਾਰਨ ਦਾ ਯਤਨ ਕਰਦਾ। ਇਸ ਤੇ ਹਥਣੀ ਡਰ ਨਾਲ ਚੀਕਾਂ ਮਾਰਦੀ।

ਇਕ ਵਾਰੀ ਇਕ ਹਾਥੀ, ਸੁੰਦਰਮਾਲਾ, ਜੋ ਆਸਾਮ ਜੰਗਲਾਤ ਵਿਭਾਗ ਦਾ ਸੀ, ਕਿਤੇ ਗੁਆਚ ਗਿਆ। ਉਸਨੂੰ ਲੱਭਦਿਆਂ ਕਈ ਹਫ਼ਤੇ ਲੰਘ ਗਏ। ਇਸੇ ਭਾਲ ਸਮੇਂ ਦਿਬਰੂ ਦੇ ਜੰਗਲਾਂ ਵਿਚ ਸਟਰੇਸੀ ਨੇ ਇਕ ਬਿਨਾਂ ਦੰਦਾਂ ਦਾ ਹਾਥੀ ਵੇਖਿਆ ਜਿਸ ਦੇ ਮੂੰਹ ਤੇ ਮਸਤ ਤਰਲ ਵਗ ਰਿਹਾ ਸੀ। ਉਹਦੇ ਨਾਲ ਇਕ ਮਧਰੀ ਜਿਹੀ ਹਥਣੀ ਸੀ ਜੋ ਕਿਤੇ ਨੇੜੇ ਦੀ ਰੱਖ ਵਿਚੋਂ ਭੱਜੀ ਸੀ ਅਤੇ ਜਿਸਦੇ ਪੈਰਾਂ ਵਿਚ ਅਜੇ ਵੀ ਟੁੱਟਾ ਹੋਇਆ ਸੰਗਲ ਸੀ। ਪੀ. ਡੀ. ਸਟਰੇਸੀ ਲਿਖਦਾ ਹੈ—ਮੈਂ ਇਕ ਹਾਥੀ ਤੇ ਸਵਾਰ ਸਾਂ। ਮੈਂ ਜੰਗਲੀ ਹਾਥੀ ਦੇ ਲੰਘ ਜਾਣ ਲਈ ਰਾਹ ਛੱਡ ਦਿੱਤਾ। ਪਰ ਉਹ ਸਾਡੇ ਮਗਰ ਪੈ ਗਿਆ। ਉਹ ਮਧਰੀ ਹਥਣੀ ਵੀ ਉਹਦੇ ਪਿਛੇ ਪਿਛੇ ਸੀ। ਸਟਰੇਸੀ ਨੂੰ ਇਹ ਨਹੀਂ ਸੀ ਪਤਾ ਕਿ ਉਤੇਜਿਤ ਹਾਥੀ ਕਿੰਨਾ ਜ਼ਿੱਦੀ ਹੁੰਦਾ ਹੈ। ਉਹ ਲਿਖਦਾ ਹੈ—ਸਾਡੇ ਰੌਲੇ ਦੇ ਬਾਵਜੂਦ ਉਹ ਸਾਡੇ ਵਲ ਵਧੀ ਗਿਆ। ਮੈਨੂੰ ਉਹਦੀ ਨੀਅਤ ਦਾ ਪੂਰੀ ਤਰ੍ਹਾਂ ਪਤਾ ਨਹੀਂ ਸੀ। ਜ਼ਾਹਰਾ ਤੌਰ ਤੇ ਉਹ ਮੇਰੇ ਵਾਲੇ ਹਾਥੀ ਦੀ ਹੋਂਦ ਤੋਂ ਈਰਖਾ ਕਰ ਰਿਹਾ ਸੀ ਅਤੇ ਉਸੇ ਆਪਣਾ ਰਕੀਬ (ਦੁਸ਼ਮਣ) ਸਮਝ ਰਿਹਾ ਸੀ। ਮਹਾਵਤ ਏਨਾ ਘਬਰਾ ਗਿਆ ਕਿ ਉਸਨੇ ਉਸ ਬਿਨਾਂ ਦੰਦੇ ਹਾਥੀ 'ਤੇ ਗੋਲੀ ਚਲਾ ਦਿੱਤੀ। ਗੋਲੀ ਉਸਦੇ ਸਿਰ ਨੇੜਿਓਂ ਸ਼ੂਕਦੀ ਲੰਘ ਗਈ। ਅੰਤ ਉਸਨੇ ਪਿੱਠ ਮੋੜ ਲਈ ਪਰ ਬੜੇ ਹੰਕਾਰ ਵਿਚ ਤੇ ਉਹ ਵੀ ਬਿਨਾਂ ਕਿਸੇ ਡਰ ਮੰਨਣ ਤੋਂ।

ਮੈਸੂਰ ਵਿਚ ਜੰਗਲਾਤ ਵਿਭਾਗ ਦੀ ਇਕ ਗੱਭਣ ਹਥਣੀ ਮਸਤੀ ਵਿਚ ਆਏ ਇਕ ਜੰਗਲੀ ਹਾਥੀ ਦੇ ਧਿਆਨ ਦੀ ਵਸਤ ਬਣ ਗਈ। ਜਦੋਂ ਹਾਥੀ ਨੇ ਵੇਖਿਆ ਕਿ ਉਹ ਉਸਦੀਆਂ ਭਾਵਨਾਵਾਂ ਨੂੰ ਹੁੰਗਾਰਾ ਹੀ ਨਹੀਂ ਭਰ ਰਹੀ ਤਾਂ ਉਹ ਗੁੱਸੇ ਵਿਚ ਆ ਗਿਆ ਅਤੇ ਉਸ 'ਤੇ ਟੁੱਟ ਪਿਆ। ਉਸਨੇ ਆਪਣੇ ਭਿਆਨਕ ਦੰਦਾਂ ਦੇ ਕੁਝ ਵੀ ਵਾਰਾਂ ਨਾਲ ਉਸਨੂੰ ਖਤਮ ਕਰ ਦਿੱਤਾ।

ਮੇਰਾ ਇਕ ਬਿਹਾਰੀ ਮਿੱਤਰ ਹੈ ਜਿਸਦਾ ਪਰਿਵਾਰ ਹਾਥੀਆਂ ਦਾ ਮਾਹਿਰ ਹੈ। ਜਦੋਂ ਕਿਸੇ ਅਮੀਰ ਆਦਮੀ ਨੇ ਹਾਥੀ ਖਰੀਦਣਾ ਹੁੰਦਾ ਸੀ ਤਾਂ ਮੇਰੇ ਇਸ ਮਿੱਤਰ ਦੇ ਬਾਬੇ ਤੋਂ ਸਲਾਹ ਲਈ ਜਾਂਦੀ ਸੀ। ਇਕ ਵਾਰ ਮੈਂ ਆਪਣੀ ਕਿਸੇ ਮੁਹਿੰਮ ਦੇ ਤਜਰਬੇ ਤੋਂ ਹਾਥੀਆਂ ਦੇ ਭੋਗ ਦੀ ਗੱਲ ਕੁਝ ਬੰਦਿਆਂ ਵਿਚ ਕਰ ਰਿਹਾ ਸਾਂ। ਮੇਰਾ ਉਹ ਬਿਹਾਰੀ ਮਿੱਤਰ ਵੀ ਬੈਠਾ ਸੀ। ਉਸਨੇ ਬੜੇ ਜ਼ੋਰਦਾਰ ਢੰਗ ਨਾਲ ਮੇਰੀ ਗੱਲ ਦਾ ਖੰਡਨ ਕੀਤਾ ਅਤੇ ਇਹ ਦੱਸਿਆ ਕਿ ਪੋਤੂ ਬੱਚਿਆਂ ਤੱਕ ਵੀ ਹਰ

ਇਕ ਨੂੰ ਪਤਾ ਹੈ ਕਿ ਹਾਥੀ ਹਥਣੀ ਪਾਣੀ ਵਿਚ ਹੀ ਭੋਗ ਕਰਦੇ ਹਨ। ਇਸ ਰਵਾਇਤੀ ਵਿਸ਼ਵਾਸ ਦਾ ਸਪਸ਼ਟੀਕਰਣ ਉਸਨੇ ਇਹ ਦਿੱਤਾ ਕਿ ਪਾਣੀ ਵਿਚ ਭਾਰ ਘਟ ਜਾਂਦਾ ਹੈ, ਇਸ ਕਰਕੇ ਹਥਣੀ ਭਾਰ ਝਲਦੀ ਔਖੀ ਨਹੀਂ ਹੁੰਦੀ। ਜ਼ਮੀਨ 'ਤੇ ਏਨਾ ਭਾਰ ਝਲਣਾ ਸੰਭਵ ਨਹੀਂ। ਕਈ ਹੋਰ ਲੋਕ ਜੋ ਹਾਥੀਆਂ ਬਾਰੇ ਜਾਣਦੇ ਹਨ, ਇਹ ਕਹਿੰਦੇ ਹਨ ਕਿ ਹਾਥੀ ਹਥਣੀ ਨੂੰ ਭੋਗ ਕਰਦਿਆਂ ਵੇਖਣ ਨਾਲ ਪਾਪ ਲਗਦਾ ਹੈ। ਉਹ ਕਹਿੰਦੇ ਹਨ ਕਿ ਇਹ ਕਿਸੇ ਸਾੜ੍ਹਸਤੀ ਆਉਣ ਦਾ ਸੰਕੇਤ ਹੁੰਦਾ ਹੈ।

ਯੂਨਾਨੀ ਲੇਖਕ ਪਲਿਨੀ (23-79 ਈਸਵੀ) ਦਾ ਵਿਸ਼ਵਾਸ ਸੀ ਕਿ ਹਾਥੀ ਹਥਣੀ ਦਾ ਭੋਗ ਲੁਕਵਾਂ ਹੁੰਦਾ ਹੈ। ਭਾਰਤੀ ਲੋਕ ਵੀ ਇਸੇ ਹੀ ਵਿਸ਼ਵਾਸ ਦੇ ਧਾਰਨੀ ਹਨ। ਇਹ ਕੇਵਲ ਸਾਧਾਰਣ ਬੰਦੇ ਦੀ ਰਾਏ ਹੀ ਨਹੀਂ ਸਗੋਂ ਹਾਥੀ ਰੱਖਣ ਵਾਲਾ ਹਰ ਬੰਦਾ ਇਸ ਦੀ ਹਾਮੀ ਭਰਦਾ ਹੈ। ਉਹ ਦੱਸਦੇ ਨੇ ਕਿ ਪਿਆਰ ਕਰਦੇ ਹਾਥੀ ਕਿਸੇ ਹੋਰ ਹਾਥੀ ਨੂੰ ਨੇੜੇ ਵੇਖ ਨਹੀਂ ਸੁਖਾਉਂਦੇ। ਕੁਝ ਹੋਰ ਲੇਖਕਾਂ ਨੇ ਆਪਣੇ ਖ਼ਿਆਲ ਅਨੁਸਾਰ ਇਹ ਵੀ ਦੱਸਿਆ ਹੈ ਕਿ ਹਾਥੀ ਹਥਣੀ ਦਾ ਭੋਗ ਬਿਲਕੁਲ ਤੀਵੀਂ ਆਦਮੀ ਦੇ ਭੋਗ ਵਾਂਗ ਹੀ ਹੁੰਦਾ ਹੈ। ਇਸਦਾ ਮੁੱਖ ਕਾਰਣ ਉਨ੍ਹਾਂ ਦਾ ਵੱਡ-ਆਕਾਰੀ ਹੋਣਾ ਹੀ ਦੱਸਿਆ ਜਾਂਦਾ ਹੈ।

ਉਂਜ ਮੇਰਾ ਆਪਣਾ ਤਜਰਬਾ ਇਸ ਤੋਂ ਬਿਲਕੁਲ ਹੀ ਉਲਟ ਹੈ। ਮੈਂ ਹਾਥੀਆਂ ਨੂੰ ਹੋਰ ਹਾਥੀਆਂ ਦੀ ਹਾਜ਼ਰੀ ਵਿਚ ਵੀ ਭੋਗ ਕਰਦਿਆਂ ਵੇਖਿਆ ਹੈ। ਇਕ ਵਾਰੀ ਤਾਂ ਇਕ ਜੋੜਾ ਝੁੰਡ ਦੇ ਵਿਚ ਹੀ ਲੱਗਾ ਹੋਇਆ ਸੀ। ਹਾਥੀ ਹਥਣੀ ਉੱਤੇ ਪੂਰਾ ਇਕ ਮਿੰਟ ਚੜ੍ਹਿਆ ਰਿਹਾ। ਇਹ ਮੌਕਾ ਗੁਆਉਣ ਵਾਲਾ ਨਹੀਂ ਸੀ ਤੇ ਅਸਾਂ ਸਭ ਨੇ ਤਸਵੀਰਾਂ ਖਿੱਚ ਲਈਆਂ। ਪਤਾ ਨਹੀਂ ਸਾਡੇ ਵੇਖਣ ਤੋਂ ਪਹਿਲਾ ਉਹ ਕਦੋਂ ਕੁ ਦਾ ਲੱਗਾ ਹੋਇਆ ਸੀ। ਕੋਨਾਰਕ ਦੇ ਮੰਦਰ ਦੀਆਂ ਕੰਧਾਂ ਤੇ ਉਕਰੀਆਂ ਤਸਵੀਰਾਂ ਵਿਚ ਹਾਥੀ ਹਥਣੀ ਦੇ ਭੋਗ ਦਾ ਪੁਰਾਤਤਵ ਰੀਕਾਰਡ ਹੈ। ਮੇਰਾ ਆਪਣਾ ਅਧਿਅਨ ਵੀ ਬਹੁਤ ਹੱਦ ਤਕ ਇਸ ਨਾਲ ਮਿਲਦਾ ਜੁਲਦਾ ਹੈ।

ਉੱਤਰੀ ਭਾਰਤ ਵਿਚ ਪਾਲਤੂ ਹਾਥੀਆਂ ਨੂੰ ਇੰਜ ਭੋਗ ਕਰਦਿਆਂ ਵੇਖਣ ਦਾ ਮੌਕਾ ਘੱਟ ਵੱਧ ਹੀ ਮਿਲਦਾ ਹੈ। ਆਸਾਮ ਵਿਚ ਹਾਥੀਆਂ ਨੂੰ ਪਿਆਰ ਕਰਦੇ ਵੇਖਣਾ ਕੋਈ ਅਨੋਖੀ ਗੱਲ ਨਹੀਂ। ਦੱਖਣੀ ਭਾਰਤ ਅਤੇ ਆਸਾਮ ਵਿਚ ਇਹੋ ਜਿਹੀਆਂ ਉਦਾਹਰਣਾਂ ਵੀ ਹਨ ਜਿਥੇ ਪਾਲਤੂ ਹਥਣੀ ਵੇਗ ਵਿਚ ਆ ਕੇ ਜੰਗਲੀ ਹਾਥੀ ਨਾਲ ਦੌੜ ਗਈ ਅਤੇ ਆਪਣੀ ਤਸੱਲੀ ਹੋਣ ਪਿਛੋਂ ਪਰਤ ਵੀ ਆਈ।

ਕੁਝ ਵੀ ਹੈ, ਹਾਥੀ ਹਥਣੀ ਦਾ ਭੋਗ ਹੋਰ ਜਾਨਵਰਾਂ ਵਾਂਗ ਹੀ ਹੁੰਦਾ ਹੈ। ਫ਼ਰਕ ਕੇਵਲ ਏਨਾ ਹੈ ਕਿ ਹਾਥੀ ਇਸ ਪਿੱਛੇ ਆਪਸ ਵਿਚ ਲੜਦੇ ਨਹੀਂ। ਇਹ ਸਾਰਾ ਕੁਝ ਅਮਨ ਚੈਨ ਨਾਲ ਅਤੇ ਚੰਗੇ ਸਾਥੀਆਂ ਵਾਂਗ ਹੁੰਦਾ ਹੈ। ਸਟਰੇਸੀ ਅਤੇ ਉਸਦੇ ਕੁਝ ਸਾਥੀਆਂ ਨੇ ਇਕ ਵਾਰ ਜੰਗਲੀ ਹਾਥੀਆਂ ਨੂੰ ਪਿਆਰ-ਖੇਡ ਖੇਡਦੇ ਵੇਖਿਆ। ਬਹਾਰ ਵਿਚ ਆਈ ਇਕ ਹਥਣੀ ਉੱਤੇ ਵਾਰੀ ਵਾਰੀ ਕਈ ਹਾਥੀ ਚੜ੍ਹਨ ਦੇ ਯਤਨ ਵਿਚ ਸਨ। ਜਦੋਂ ਇਕ ਸਫ਼ਲ ਨਾ ਹੁੰਦਾ ਤਾਂ ਦੂਜਾ ਅੱਗੇ ਆ ਜਾਂਦਾ। ਕੋਈ ਕਾਹਲ ਨਹੀਂ ਸੀ, ਕੋਈ ਈਰਖਾ ਨਹੀਂ ਸੀ ਅਤੇ ਕੋਈ ਲੜਾਈ ਨਹੀਂ ਸੀ।

ਇਕ ਖ਼ਾਸ ਗੱਲ ਇਹ ਲੱਭੀ ਕਿ ਜਿਹੜਾ ਇਹਨਾਂ ਸਭ ਵਿਚੋਂ ਤਕੜਾ ਜਾਪਦਾ ਸੀ ਉਹ ਇਸ ਕਿਰਿਆ ਵਿਚ ਸਭ ਤੋਂ ਪਿੱਛੇ ਰਹਿੰਦਾ ਲੱਗਦਾ ਸੀ।

ਕਈ ਮਾਹਰ, ਕੈਂਪ ਵਿਚ ਇਸ ਭੋਗ ਨੂੰ ਤੱਕਣ ਦੇ ਹੱਕ ਵਿਚ ਨਹੀਂ ਸਨ। ਉਹ ਸੋਚਦੇ ਨੇ ਕਿ ਇਹੋ ਜਿਹੀ ਗੱਲ ਲੜਾਈ ਦਾ ਕਾਰਣ ਬਣ ਸਕਦੀ ਹੈ ਅਤੇ ਕੀਮਤੀ ਜਾਨਵਰਾਂ ਨੂੰ ਸੱਟਾਂ ਲੱਗ ਸਕਦੀਆਂ ਹਨ ਜਿਹੜੀਆਂ ਠੀਕ ਹੋਣ ਲਈ ਕਈ ਮਹੀਨਿਆਂ ਦੀ ਸੇਵਾ ਲੋੜਦੀਆਂ ਹਨ, ਜਿਸ ਨਾਲ ਬਹੁਤ ਸਾਰੀ ਆਰਥਿਕ ਹਾਨੀ ਹੋ ਸਕਦੀ ਹੈ। ਹੋ ਸਕਦਾ ਹੈ ਕਿ ਉਹ ਠੀਕ ਹੀ ਸੋਚਦੇ ਹੋਣ।

ਭਾਰਤੀ-ਭੂਟਾਨੀ ਹੱਦ ਨੇੜੇ ਬੰਗਾਲ ਦੇ ਜਲਦਾਪਾੜਾ ਜੰਗਲ ਵਿਚਲੇ ਇਕ ਕੈਂਪ ਵਿਚ ਬਹੁਤ ਸਾਰੀਆਂ ਹਥਣੀਆਂ ਸਨ। ਇਕ ਜੰਗਲੀ ਹਾਥੀ ਨੂੰ ਪਤਾ ਲੱਗ ਗਿਆ ਅਤੇ ਉਹ ਰੋਜ਼ ਰਾਤ ਨੂੰ ਫ਼ੇਰਾ ਮਾਰਨ ਲੱਗ ਪਿਆ। ਮਹਾਵਤਾਂ ਨੂੰ ਇਹ ਗੱਲ ਪਸੰਦ ਨਹੀਂ ਸੀ। ਉਹ ਹਰ ਵਾਰੀ ਰੌਲੀ ਪਾ ਕੇ ਜਾਂ ਹਵਾ ਵਿਚ ਗੋਲੀਆਂ ਚਲਾ ਕੇ ਉਸਨੂੰ ਭਜਾਉਣ ਦਾ ਯਤਨ ਕਰਦੇ। ਇਕ ਵਾਰ ਜਦੋਂ ਉਹ ਮਸਤ ਅਵਸਥਾ ਵਿਚ ਸੀ ਤਾਂ ਅੱਧੀ ਰਾਤ ਤੋਂ ਥੋੜ੍ਹਾ ਪਹਿਲਾਂ ਉਹ ਧੁੱਸ ਦੇ ਕੇ ਕੈਂਪ ਵਿਚ ਜਾ ਵੜਿਆ ਅਤੇ ਹੱਲਾ ਕਰਕੇ ਕੈਂਪ ਦੇ ਸਭ ਤੋਂ ਵੱਡੇ ਹਾਥੀ ਨੂੰ ਮਾਰ ਮੁਕਾਇਆ। ਉਸਦੇ ਭਿਆਨਕ ਦੰਦ ਵਿਰੋਧੀ ਦੇ ਹੇਠਲੇ ਜਬਾੜੇ ਵਿਚੋਂ ਲੰਘ ਕੇ ਉਹਦੇ ਸਿਰ ਵਿਚ ਛੇਕ ਕਰ ਗਏ। ਕੈਂਪ ਵਾਲਾ ਹਾਥੀ ਕੱਦ ਵਿਚ ਵੱਡਾ ਸੀ ਪਰ ਵਡੇਰੀ ਉਮਰ ਦਾ ਸੀ ਅਤੇ ਬੱਧਾ ਹੋਇਆ ਵੀ ਸੀ। ਹੋਰ ਹਾਨੀ ਪੁਚਾਉਣ ਤੋਂ ਪਹਿਲਾਂ ਹੀ ਆਵਾਰਾ ਹਾਥੀ ਨੂੰ ਭਜਾ ਦਿੱਤਾ ਗਿਆ।

ਉੱਤਰ ਪ੍ਰਦੇਸ਼ ਦੇ ਪਾਲਤੀ ਦੂਨ ਜੰਗਲਾਂ ਵਿਚ ਇਕ ਵਾਰ ਇਕ ਖ਼ਤਰਨਾਕ ਲੜਾਈ ਵੇਖੀ ਗਈ ਜਿਸਦਾ ਕਾਰਣ ਇਕ ਹਥਣੀ ਸੀ। ਇਹ 8 ਮਾਰਚ 1967 ਵਾਲੇ ਦਿਨ ਦੀ ਗੱਲ ਹੈ। ਬਨਸਪਤੀ ਫੁੱਲ-ਫਲ ਰਹੀ ਸੀ ਅਤੇ ਹਵਾ ਵਿਚ ਬਸੰਤ ਦੀ ਖ਼ੁਸ਼ਬੋ ਸੀ। ਇਕ ਝੁੰਡ ਵਿਚ ਝੁੰਡ ਦਾ ਮੁਖੀਆ ਬਹਾਰ ਵਿਚ ਆਈ ਇਕ ਹਥਣੀ ਨੂੰ ਲਈ ਫ਼ਿਰਦਾ ਸੀ। ਦੋ ਹੋਰ ਹਾਥੀਆਂ ਨੇ ਉਸਨੂੰ ਵੰਗਾਰਿਆ। ਇਕ ਨੂੰ ਭਜਾਉਣ ਵਿਚ ਤਾਂ ਉਹਨੂੰ ਕੋਈ ਔਕੜ ਨਾ ਆਈ ਪਰ ਦੂਜਾ ਤਕੜਾ ਨਿਕਲਿਆ ਅਤੇ ਵੱਟੇ ਵਾਂਗ ਵੱਜਦਾ ਰਿਹਾ। ਸਾਧਾਰਣ ਦੌਰੇ ਤੇ ਨਿਕਲੀ ਅਧਿਕਾਰੀਆਂ ਦੀ ਇਕ ਟੋਲੀ ਇਕ ਖ਼ਾਸ ਥਾਂ ਤੋਂ ਇਹ ਲੜਾਈ ਵੇਖਦੀ ਰਹੀ। ਵੱਡੇ ਵੱਡੇ ਸਿਰਾਂ ਨਾਲ ਹਾਥੀ ਇਕ ਦੂਜੇ ਨੂੰ ਟੱਕਰਾਂ ਮਾਰਦੇ। ਦੰਦਾਂ ਦੇ ਭਿੜਨ ਦੀ ਆਵਾਜ਼ ਨਾਲ ਪਹਾੜੀ ਚੁੱਪ ਟੁੱਟਦੀ ਰਹੀ। ਦੋਵੇਂ ਭਿਆਨਕ ਕਰੋਧ ਵਿਚ ਸਨ। ਪੂਰੇ ਜੋਸ਼ ਨਾਲ ਭਿੜ ਰਹੇ ਸਨ। ਕੋਈ ਵੀ ਦੂਜੇ ਨੂੰ ਰਾਹ ਦੇਣ ਲਈ ਤਿਆਰ ਨਹੀਂ ਸੀ। ਉਸ ਥਾਂ ਦੇ ਬਘਿਆੜ, ਚੀਤੇ, ਗਿੱਦੜ, ਬਿੱਲੇ ਆਦਿ ਆਲੇ ਦੁਆਲੇ ਫਿਰਦੇ ਇਹ ਲੜਾਈ ਵੇਖ ਰਹੇ ਸਨ। ਇਕ ਨੂੰ ਮਾਰਨ ਪਿਛੋਂ ਉਹ ਦੂਜੇ ਨੂੰ ਜੇਤੂ ਵੇਖਣਾ ਚਾਹੁੰਦੇ ਸਨ। ਇਹੋ ਜਿਹੀ ਨੌਬਤ ਇਨ੍ਹਾਂ ਜਾਨਵਰਾਂ ਦਰਮਿਆਨ ਕਿਸਮਤ ਨਾਲ ਹੀ ਦੇਖਣ ਨੂੰ ਮਿਲਦੀ ਹੈ।

ਕੁਝ ਸਮੇਂ ਪਿਛੋਂ ਵੰਗਾਰਨ ਵਾਲਾ ਮੱਠਾ ਪੈ ਗਿਆ। ਝੁੰਡ ਦੇ ਮੁਖੀਏ ਨੇ ਉਸਨੂੰ ਦਫ਼ੇੜ ਮਾਰੀ ਤੇ ਉਹ ਡਿੱਗ ਪਿਆ। ਮੁਖੀਏ ਨੇ ਆਪਣੇ ਦੰਦ ਉਹਦੀ ਛਾਤੀ ਵਿਚ

ਗੱਡ ਦਿੱਤੇ। ਇਕ ਦਰਦਨਾਕ ਚੀਕ ਮਾਰਦਾ ਉਹ ਅਹਿੱਲ ਹੋ ਗਿਆ। ਜੇਤੂ ਦੇ ਦੰਦ 60 ਸੈਂਟੀਮੀਟਰ ਅੰਦਰ ਤੱਕ ਚਲੇ ਗਏ ਸਨ ਅਤੇ ਮਰਨ ਵਾਲੇ ਦੇ ਫੇਫੜਿਆਂ ਵਿਚ 8 ਸੈਂਟੀਮੀਟਰ ਚੌੜੇ ਛੇਕ ਹੋਏ ਪਏ ਸਨ।

ਤਿੰਨ ਦਿਨ ਪਿਛੋਂ ਜਦੋਂ ਸਹਾਇਕ ਗੇਮ ਵਾਰਡਨ ਰੀਪੋਰਟ ਤਿਆਰ ਕਰਨ ਲਈ ਮੌਕੇ 'ਤੇ ਪੁੱਜਾ ਤਾਂ ਉਸਨੇ ਵੇਖਿਆ ਕਿ ਹਜ਼ਾਰਾਂ ਗਿਰਝਾਂ ਹਾਥੀ ਦੀ ਲਾਸ਼ 'ਤੇ ਧਾਵਾ ਕਰੀ ਬੈਠੀਆਂ ਸਨ। ਟਿੱਡੀ ਦਲ ਵਾਂਗ ਉਨ੍ਹਾਂ ਨੇ 800 ਮੀਟਰ ਦਾ ਸਾਰਾ ਖੇਤਰ ਵੀ ਢਕਿਆ ਹੋਇਆ ਸੀ। ਬਹੁਤ ਤਿੱਖੀ ਅਤੇ ਭੈੜੀ ਬਦਬੂ ਆ ਰਹੀ ਸੀ। ਲਾਸ਼ ਪਾਸੇ ਭਾਰ ਪਈ ਸੀ ਤੇ ਉਸਦੀ ਸੁੰਡ ਅਗਲੇ ਪਾਸੇ ਨੂੰ ਖਿਲਰੀ ਜਿਹੀ ਪਈ ਸੀ। ਉਸਦੇ ਦੰਦ ਤਾਂ ਸ਼ਿਕਾਰੀਆਂ ਨੇ ਪਹਿਲਾਂ ਹੀ ਵੱਢ ਲਏ ਹੋਏ ਸਨ। ਮੁੱਢ ਵਿਚ ਇਨ੍ਹਾਂ ਦਾ ਵਿਆਸ 8 ਸੈਂਟੀਮੀਟਰ ਸੀ। ਸਰੀਰ ਤੇ ਜ਼ਖ਼ਮਾਂ ਦੇ ਅਣਗਿਣਤ ਨਿਸ਼ਾਨ ਸਨ। ਇਨ੍ਹਾਂ ਵਿਚੋਂ ਇਕ ਜ਼ਖ਼ਮ ਜੋ ਪੂਛ ਦੇ ਹੇਠਾਂ ਸੀ 25 ਸੈਂਟੀਮੀਟਰ ਡੂੰਘਾ ਸੀ। ਇਕ ਹੋਰ ਏਨਾ ਹੀ ਡੂੰਘਾ ਜ਼ਖ਼ਮ ਅਗਲੀਆ ਲੱਤਾਂ ਦੇ ਵਿਚਕਾਰ ਸੀ। ਇਕ ਹੋਰ ਸੈਣ ਦੇ ਸੱਜੇ ਪਾਸੇ 8 ਸੈਂਟੀਮੀਟਰ ਚੌੜਾ ਸੀ। ਲਿੱਦ ਕਰਨ ਵਾਲੀ ਥਾਂ ਦੇ ਸੱਜੇ ਪਾਸੇ ਇਕ ਗੋਲ ਛੇਕ ਸੀ ਜੋ 5 ਸੈਂਟੀਮੀਟਰ ਵਿਆਸ ਦਾ ਸੀ।

ਆਈਨੇ ਅਕਬਰੀ ਵਿਚ ਅਬੁੱਲ ਫ਼ਜ਼ਲ ਨੇ ਅਕਬਰ ਦੇ ਵੇਲੇ ਦੇ ਹਾਥੀਆਂ ਦਾ ਬੜਾ ਰੌਚਕ ਜ਼ਿਕਰ ਕੀਤਾ ਹੈ। ਉਹ ਦੱਸਦਾ ਹੈ ਕਿ ਜੇ ਬਹਾਰ ਵਿਚ ਆਈ ਹਥਣੀ ਤੋਂ ਦੋ ਹਾਥੀ ਭਿੜਨ ਲੱਗ ਪੈਣ ਤਾਂ ਇਕ ਬੱਚੇ ਨੂੰ ਵਿਚ ਆ ਜਾਣਾ ਚਾਹੀਦਾ ਹੈ। ਇਕ ਹਾਥੀ ਭਿੜਨ ਤੋਂ ਪਹਿਲਾਂ ਬੜੀ ਹੀ ਨਰਮੀ ਨਾਲ ਬੱਚੇ ਨੂੰ ਚੁੱਕ ਕੇ ਲਾਂਭੇ ਕਰੇਗਾ ਅਤੇ ਫਿਰ ਭਿੜੇਗਾ। ਉਹ ਹੋਰ ਦੱਸਦਾ ਹੈ ਕਿ ਜੇ ਕੋਈ ਮਸਤਿਆ ਹਾਥੀ ਬਾਹਰ ਨਿਕਲ ਜਾਂਦਾ ਸੀ ਤਾਂ ਉਸਨੂੰ ਬੰਦੇ ਇੰਜ ਨਹੀਂ ਸੀ ਫੜਦੇ। ਉਸ ਕੋਲ ਇਕ ਹਥਣੀ ਲੈ ਜਾਈ ਜਾਂਦੀ ਸੀ ਜਿਸਨੂੰ ਵੇਖ ਕੇ ਉਹ ਨਰਮ ਪੈ ਜਾਂਦਾ ਸੀ ਅਤੇ ਲੋਕ ਉਸਨੂੰ ਕਾਬੂ ਕਰ ਲੈਂਦੇ ਸਨ।

ਇਹ ਸੋਚਣਾ ਵੀ ਗ਼ਲਤ ਹੈ ਕਿ ਮਸਤਿਆ ਹਾਥੀ ਹੀ ਹਥਣੀ ਨਾਲ ਭੋਗ ਕਰੇਗਾ। ਉਹ ਹਾਥੀ ਵੀ ਭੋਗ ਕਰਦੇ ਵੇਖੇ ਗਏ ਹਨ ਜਿਨ੍ਹਾਂ ਦੇ ਮਸਤੇ ਹੋਣ ਦਾ ਕੋਈ ਵੀ ਚਿੰਨ੍ਹ ਨਜ਼ਰ ਨਹੀਂ ਸੀ ਆਉਂਦਾ। ਮਸਤ-ਤਰਲ ਦਾ ਭਰ ਕੇ ਵਗਣਾ ਹਾਥੀ ਦੇ ਜਵਾਨ ਹੋਣ ਦੀ ਪੱਕੀ ਨਿਸ਼ਾਨੀ ਹੈ।

ਅੰਤ, ਹਥਣੀ ਹੀ ਇਹ ਫ਼ੈਸਲਾ ਕਰਦੀ ਹੈ ਕਿ ਭੋਗ ਹੋਵੇਗਾ ਕਿ ਨਹੀਂ। ਜੇ ਉਹ ਬਹਾਰ ਵਿਚ ਨਹੀਂ ਤਾਂ ਉਹ ਹਾਥੀ ਦੀਆਂ ਸਾਰੀਆਂ ਚਾਲਾਂ ਨੂੰ ਅਸਫਲ ਬਣਾ ਦੇਵੇਗੀ। ਹਥਣੀ ਦੇ ਬਹਾਰ ਵਿਚ ਆਉਣ ਦੀਆਂ ਨਿਸ਼ਾਨੀਆਂ ਦਾ ਪਤਾ ਨਹੀਂ ਲਗਦਾ। ਸੰਭਵ ਹੈ ਕਿ ਇਸ ਵੇਲੇ ਉਸ ਵਿਚੋਂ ਕੋਈ ਗੰਧ ਪੈਦਾ ਹੁੰਦੀ ਹੋਵੇ ਜਿਸ ਨਾਲ ਹਾਥੀ ਉਸ ਵੱਲ ਖਿੱਚੇ ਆਉਂਦੇ ਹੋਣ। ਨਹੀਂ ਤੇ ਇਹ ਜਾਣਨਾ ਔਖਾ ਹੈ ਕਿ ਹਾਥੀਆਂ ਨੂੰ ਕਾਫ਼ੀ ਦੂਰ ਤੋਂ ਹਥਣੀ ਦੇ ਬਹਾਰ ਵਿਚ ਆਉਣ ਦਾ ਪਤਾ ਕਿਵੇਂ ਲੱਗਦਾ ਹੈ।

## ਜਣੇਪਾ (ਹਥਣੀ ਦਾ ਸੂਣਾ)

ਸੂਣ ਵਾਲੀ ਹਥਣੀ ਤੋਂ ਥੋੜ੍ਹੀ ਵਿੱਥ 'ਤੇ ਇਕ ਗੋਲ ਚੱਕਰ ਵਿਚ ਹਾਥੀਆਂ ਦੀ ਕਤਾਰ ਖੜ੍ਹੀ ਹੁੰਦੀ ਹੈ ਜਿਨ੍ਹਾਂ ਦੇ ਮੂੰਹ ਪਰ੍ਹੇ ਨੂੰ ਹੁੰਦੇ ਹਨ। ਉਹਨਾਂ ਵਿਚੋਂ ਕੁਝ ਇਕ ਤਾਂ ਖ਼ਾਸ ਤੌਰ ਤੇ ਇੰਜ ਲਗਦੇ ਹਨ ਜਿਵੇਂ ਪਹਿਰਾ ਦੇ ਰਹੇ ਹੋਣ, ਹਰ ਖ਼ਤਰੇ ਲਈ ਤਿਆਰ, ਹਰ ਮੁਕਾਬਲੇ ਲਈ ਖੜੇ। ਹਥਣੀ ਦੇ ਸੂ ਪੈਣ ਪਿਛੋਂ ਇਸ ਚੱਕਰ ਦੀ ਸ਼ਕਲ ਬਦਲ ਜਾਂਦੀ ਹੈ। ਇਹ ਤੰਗ ਹੋ ਗਿਆ ਹੁੰਦਾ ਹੈ ਪਰ ਮੂੰਹ ਅਜੇ ਵੀ ਪਰ੍ਹੇ ਨੂੰ ਹਨ। ਉਹ ਉੱਚੀ ਉੱਚੀ ਚਿੰਘਾੜਦੇ, ਆਪਣੇ ਕੰਨ ਹਿਲਾਉਂਦੇ ਅਤੇ ਭੰਗੜਾ ਪਾਉਂਦੇ ਲੱਗਦੇ ਹਨ। ਵਿਚਕਾਰ ਬੱਚਾ ਪਿਆ ਹੈ ਜੋ ਕਾਲੇ ਰੰਗ ਦੇ ਮਾਸ ਦੇ ਢੇਰ ਜਿਹਾ ਹੈ। ਦਾਈ ਦੇ ਤੌਰ ਤੇ ਛੇ ਹਥਣੀਆਂ ਤੇ ਪੰਜ ਬੱਚੇ ਕੰਮ ਕਰਦੇ ਹਨ। ਇਕ ਜਵਾਨ ਹਾਥੀ 15 ਮੀਟਰ ਤੇ ਖੜ੍ਹਾ ਸਾਰੀ ਕਾਰਵਾਈ ਵੇਖ ਰਿਹਾ ਹੈ। ਹੁਣ ਉਹ ਬੱਚੇ ਨੂੰ ਹਿਲਾਉਂਦੇ ਅਤੇ ਚੁੰਮਦੇ ਚੱਟਦੇ ਹਨ। ਕੁਝ ਇਕ ਇਸ ਨੂੰ ਖੜ੍ਹਾ ਕਰਨ ਦਾ ਯਤਨ ਵੀ ਕਰਦੇ ਹਨ।

ਇਸ ਮੌਕੇ 'ਤੇ ਗਿਰਝਾਂ ਆਦਿ ਵੀ ਆਉਂਦੀਆਂ ਹਨ। ਉਹ ਆਕਾਸ਼ ਤੋਂ ਹੇਠਾਂ ਨੂੰ ਉੱਤਰਦੀਆਂ ਹਨ ਪਰ ਪਹਿਰਾ ਦੇ ਰਹੀਆਂ ਹਥਣੀਆਂ ਉਨ੍ਹਾਂ ਨੂੰ ਨੇੜੇ ਨਹੀਂ ਲਗਣ ਦਿੰਦੀਆਂ। ਉਹ ਤਾਂ ਕਿਸੇ ਨੂੰ ਵੀ ਨੇੜੇ ਨਹੀਂ ਆਉਣ ਦਿੰਦੀਆਂ। ਇਸ ਵੇਲੇ ਜਣੇਪੇ ਵਾਲੀ ਥਾਂ ਕੇਵਲ ਇਕ ਹਾਥੀ ਨੂੰ ਹੀ ਜਾਣ ਦੀ ਆਗਿਆ ਹੁੰਦੀ ਹੈ।

ਦਸ ਮਿੰਟ ਰੌਲਾ ਪੈਂਦਾ ਹੈ। ਖ਼ੁਸ਼ੀ ਦੇ ਪ੍ਰਗਟਾਵੇ ਪਿਛੋਂ ਕੋਈ ਅੱਧੇ ਘੰਟੇ ਦੀ ਚੁੱਪ ਹੈ। ਦਾਈਆਂ ਦਾ ਕੰਮ ਕਰਦੀਆਂ ਹਥਣੀਆਂ ਆਪਣੇ ਬੱਚਿਆਂ ਸਮੇਤ ਚਲੇ ਜਾਂਦੀਆਂ ਹਨ। ਅੱਗੋਂ ਹੋਣ ਵਾਲੀ ਕਾਰਵਾਈ ਵਿਚ ਉਨ੍ਹਾਂ ਦੀ ਲੋੜ ਨਹੀਂ ਪੈਣੀ। ਕੇਵਲ ਇਕ ਹਥਣੀ ਅਤੇ ਉਹਦਾ ਬੱਚਾ ਹੀ ਨਵਜੰਮੇ ਬੱਚੇ ਤੇ ਉਹਦੀ ਮਾਂ ਕੋਲ ਰਹਿ ਜਾਂਦੇ ਹਨ।

ਇਹ ਬੱਚਾ ਗਿੱਲਾ ਹੈ, ਚਿੱਪ ਚਿੱਪ ਕਰਦਾ ਹੈ ਅਤੇ ਵਾਲਾਂ ਨਾਲ ਢੱਕਿਆ ਹੋਇਆ ਹੈ। ਸਿਰ 'ਤੇ ਸਭ ਤੋਂ ਵੱਧ ਗੰਦ ਜਿਹਾ ਹੁੰਦਾ ਹੈ। ਅਜੇ ਇਹ ਉੱਠਣ ਜੋਗਾ ਨਹੀਂ। ਮਾਂ ਹਥਣੀ, ਦੂਜੀ ਹਥਣੀ ਅਤੇ ਦੂਜਾ ਬੱਚਾ ਇਸ ਦੇ ਖੜ੍ਹਾ ਹੋਣ ਲਈ ਘੜੀ ਮੁੜੀ ਸਹਾਇਤਾ ਕਰਦੇ ਹਨ। ਹਰ ਵਾਰ ਇਹ ਲੜਖੜਾ ਜਾਂਦਾ ਹੈ ਅਤੇ ਡਿੱਗ ਪੈਂਦਾ ਹੈ। ਕੋਈ ਦੋ ਘੰਟੇ ਇੰਜ ਹੀ ਹੁੰਦਾ ਰਹਿੰਦਾ ਹੈ। ਹੁਣ ਉਹ ਦਾਈ ਵੀ ਚਲੇ ਜਾਂਦੀ ਹੈ। ਉਹ ਪ੍ਰਤੱਖ ਤੌਰ ਤੇ ਇਹੀ ਸੋਚਦੀ ਹੈ ਕਿ ਉਸਨੇ ਇਛੱਤ ਕੰਮ ਕਰ ਦਿੱਤਾ ਹੈ ਤੇ ਉਹ ਝੁੰਡ ਵਿਚ ਜਾ ਰਲਦੀ ਹੈ।

ਪਰ ਦੂਜਾ ਬੱਚਾ ਅਜੇ ਵੀ ਲੱਗਾ ਹੋਇਆ ਹੈ। ਉਹ ਆਪਣੀ ਸੁੰਡ ਨਵਜੰਮੇ ਦੇ ਢਿੱਡ ਹੇਠੋਂ ਦੀ ਪਾ ਕੇ ਉਸਨੂੰ ਖੜਾ ਕਰਦਾ ਹੈ। ਅੰਤ ਉਸਦੇ ਯਤਨ ਸਫਲ ਹੁੰਦੇ ਹਨ। ਨਵਜਾਤ ਲੱਤਾਂ 'ਤੇ ਤੁਰਨ ਦਾ ਯਤਨ ਕਰਦਾ ਹੈ ਪਰ ਸਿਰ ਭਾਰ ਡਿਗਦਾ ਹੈ। ਉਨ੍ਹਾਂ ਦੋਹਾਂ ਦਾ ਯਤਨ ਜਾਰੀ ਹੈ। ਇਸ ਸਾਰੇ ਸਮੇਂ ਦੌਰਾਨ ਮਾਂ ਦੇ ਅੰਦਰੋਂ ਖ਼ੂਨ ਪੈਂਦਾ ਰਹਿੰਦਾ ਹੈ। ਕੋਈ ਦੋ ਘੰਟੇ ਪਿਛੋਂ ਉਹ ਜੇਰ ਸੁੱਟਦੀ ਹੈ। ਸੁੰਡ ਨਾਲ ਇਸਨੂੰ ਬਾਹਰ ਖਿੱਚਦੀ ਹੈ ਤੇ ਇਸਦਾ ਬਾਹਰੀ ਭਾਗ ਨਿਗਲ

ਜਾਂਦੀ ਹੈ ਅਤੇ ਬਾਕੀ ਛੱਡ ਦਿੰਦੀ ਹੈ।

ਜਿਉਂ ਹੀ ਬੱਚਾ ਆਪਣੇ ਪੈਰਾਂ ਤੇ ਖੜ੍ਹਾ ਹੋਣ ਦੇ ਯੋਗ ਹੋਇਆ, ਦੂਜੇ ਬੱਚੇ ਨੇ ਕਿਲਕਾਰੀ ਮਾਰੀ ਅਤੇ ਉਹ ਵੀ ਆਪਣੇ ਰਾਹ ਪੈ ਗਿਆ।

ਇਹ ਗੱਲ ਵੇਖਣ ਵਿਚ ਆਈ ਹੈ ਕਿ ਜਦੋਂ ਹਾਥੀਆਂ ਨੂੰ ਕਾਬੂ ਕਰੀ ਰੱਖੋ ਤਾਂ ਇਹਨਾਂ ਦੇ ਬੱਚੇ ਵੀ ਘੱਟ ਪੈਦਾ ਹੁੰਦੇ ਹਨ। ਯੂਰਪ ਵਿਚ ਕਿਸੇ ਫੜੇ ਗਏ ਅਫ਼ਰੀਕੀ ਹਾਥੀ ਵਲੋਂ ਕਦੇ ਕੋਈ ਬੱਚਾ ਪੈਦਾ ਨਹੀਂ ਕੀਤਾ ਗਿਆ। ਭਾਰਤੀ ਹਾਥੀ ਵਲੋਂ ਪਹਿਲੀ ਵਾਰ ਲੰਡਨ ਦੇ ਚਿੜੀਆਘਰ ਵਿਚ 1903 ਵਿਚ ਇਕ ਬੱਚਾ ਪੈਦਾ ਕੀਤਾ ਗਿਆ ਸੀ। ਹਥਣੀ ਪਹਿਲਾਂ ਕਿਸੇ ਸਰਕਸ ਵਿਚ ਹੁੰਦੀ ਸੀ। ਬਦਕਿਸਮਤੀ ਨਾਲ ਇਹ ਬੱਚਾ ਥੋੜ੍ਹਾ ਹੀ ਸਮਾਂ ਜਿਉਂਦਾ ਰਿਹਾ। ਅਜੇ ਵੀ ਇਸਦਾ ਢਾਂਚਾ ਦੱਖਣੀ ਕੈਨਸਿੰਗਟਨ ਵਿਚਲੇ ਲੰਡਨ ਨੈਚੂਰਲ ਹਿਸਟਰੀ ਮਿਊਜ਼ੀਅਮ ਵਿਚ ਪਿਆ ਦੇਖਿਆ ਜਾ ਸਕਦਾ ਹੈ। ਇਕ ਹੋਰ ਬੱਚਾ ਕਾਪਨਹੈਗਨ ਦੀ ਜਾਰਡਿਨ ਡੀਅਕਲੀਮੇਸ਼ਨ ਵਿਚ ਜੰਮਿਆ ਸੀ। ਇਨ੍ਹਾਂ ਹੀ ਮਾਪਿਆਂ ਨੂੰ ਇਕ ਹੋਰ ਬੱਚਾ 1907 ਵਿਚ ਵੀ ਜੰਮਿਆ ਸੀ।

ਹਥਣੀ ਮਾਂ ਦੇ ਗਰਭ ਦੇ ਸਮੇਂ ਬਾਰੇ ਕੋਈ ਪੱਕਾ ਪਤਾ ਨਹੀਂ। ਅਕਬਰ ਦੇ ਵੇਲੇ ਤਾਂ ਇਹ ਚੰਨ ਦੇ 18 ਮਹੀਨੇ ਮੰਨਿਆ ਜਾਂਦਾ ਸੀ। ਹੁਣ ਦੇ ਅਨੁਮਾਨ ਅਨੁਸਾਰ ਬੱਚੇ ਲਈ 22 ਮਹੀਨੇ ਅਤੇ ਬੱਚੀ ਲਈ 20 ਮਹੀਨੇ ਹੁੰਦਾ ਹੈ। ਹਾਥੀ ਪਾਲਣ ਵਾਲੇ ਇਸ ਬਾਰੇ ਵੱਖ ਵੱਖ ਰਾਵਾਂ ਦਿੰਦੇ ਹਨ। ਉਹਨਾਂ ਦੇ ਹਿਸਾਬ ਨਾਲ ਇਹ 17 ਮਹੀਨੇ ਤੋਂ 2 ਸਾਲ ਤੱਕ ਦਾ ਹੈ। ਹਥਣੀਆਂ 30 ਮਹੀਨਿਆਂ ਪਿਛੋਂ ਨੇਮ ਨਾਲ ਗਰਭਿਤ ਹੁੰਦੀਆਂ ਰਹਿੰਦੀਆਂ ਹਨ।

ਆਮ ਕਰਕੇ ਇਕ ਸੂਏ ਵਿਚ ਇਕ ਹੀ ਬੱਚਾ ਪੈਦਾ ਹੁੰਦਾ ਹੈ। ਕਦੀ ਕਿਤੇ ਜੌੜੇ ਵੀ ਹੋ ਜਾਂਦੇ ਹਨ ਪਰ ਬਹੁਤ ਘੱਟ। ਨਵਜਾਤ 83 ਸੈਂਟੀਮੀਟਰ ਉੱਚਾ ਅਤੇ 90 ਕਿਲੋਗ੍ਰਾਮ ਭਾਰਾ ਹੁੰਦਾ ਹੈ।

26 ਅਕਤੂਬਰ 1961 ਨੂੰ ਬਰਮਾ ਵਿਚ ਇਕ ਹਥਣੀ ਨੇ ਜੌੜੇ ਬੱਚਿਆਂ ਨੂੰ ਜਨਮ ਦਿੱਤਾ। ਪਹਿਲਾ ਨਰ ਸੀ ਅਤੇ ਸਵੇਰੇ 6.30 ਵਜੇ ਜੰਮਿਆ ਸੀ, ਦੂਜਾ ਜੋ ਤਿੰਨ ਘੰਟਿਆਂ ਪਿਛੋਂ ਜੰਮਿਆ ਉਹ ਮਾਦਾ ਸੀ। ਬੱਚੇ ਦੀ ਮੋਢੇ ਤੱਕ ਦੀ ਉਚਾਈ 83 ਸੈਂਟੀਮੀਟਰ ਸੀ ਅਤੇ ਬੱਚੀ ਦੀ 80 ਸੈਂਟੀਮੀਟਰ। ਉਸੇ ਹਥਣੀ ਨੇ 1959 ਵਿਚ ਵੀ ਬੱਚਾ ਦਿੱਤਾ ਸੀ। ਏਨੇ ਥੋੜ੍ਹੇ ਸਮੇਂ ਪਿਛੋਂ ਬੱਚੇ ਜੰਮਣਾ ਵੀ ਅਨੋਖੀ ਗੱਲ ਸੀ।

ਸਿਆਮ ਜਿਸ ਨੂੰ ਹੁਣ ਥਾਈ ਵਜੋਂ ਜਾਣਿਆ ਜਾਂਦਾ ਹੈ, ਵਿਚ 27 ਅਕਤੂਬਰ 1913 ਨੂੰ ਇਕ ਹਥਣੀ ਨੇ ਇਕੱਠੇ ਤਿੰਨ ਬੱਚਿਆਂ ਨੂੰ ਵੀ ਜਨਮ ਦਿੱਤਾ ਸੀ। ਇਹ ਸਾਰੇ ਨਰ ਸਨ। ਇਕ ਤਾਂ ਮੁਰਦਾ ਜੰਮਿਆ, ਦੂਜਾ ਅਤਿ ਛੋਟਾ ਅਤੇ ਤੀਜਾ ਠੀਕ ਸੀ। ਪਹਿਲੇ ਦੋ 8 ਅਤੇ 9 ਨਵੰਬਰ ਨੂੰ ਮਰ ਗਏ। ਉਨ੍ਹਾਂ ਨੂੰ ਪਾਲਣ ਦਾ ਹਰ ਸੰਭਵ ਯਤਨ ਕੀਤਾ ਗਿਆ ਪਰ ਮਾਂ ਨੇ ਉਹਨਾਂ ਵੱਲ ਧਿਆਨ ਨਾ ਦਿੱਤਾ। ਉਸਨੇ ਉਨ੍ਹਾਂ ਨੂੰ ਦੁੱਧ ਵੀ ਨਾ ਪਿਆਇਆ। ਜਦੋਂ ਉਹ ਉਸ ਕੋਲ ਜਾਂਦੇ ਉਹ ਅੱਗੇ ਤੁਰ ਪੈਂਦੀ। ਜਦੋਂ ਉਸਦੇ ਸੰਗਲ ਖੋਲੇ ਗਏ ਉਹ ਬੱਚਿਆਂ ਨੂੰ ਛੱਡ

ਕੇ ਹੀ ਤੁਰ ਪਈ। ਹਥਣੀ ਦੀ ਉਚਾਈ 2 ਮੀਟਰ ਅਤੇ ਉਸਦੀ ਉਮਰ 25 ਸਾਲ ਸੀ। ਉਸਦੇ ਮਾਲਕਾਂ ਅਨੁਸਾਰ ਸ਼ਾਇਦ ਇਹ ਉਸਦਾ ਪਹਿਲਾ ਹੀ ਸੂਆ ਸੀ।

ਜਨਮ ਵੇਲੇ ਬੱਚਾ ਨਮਰ ਵਾਲਾਂ ਦੇ ਇਕ ਗਲੇਫ਼ ਜਿਹੇ ਵਿਚ ਢੱਕਿਆ ਹੁੰਦਾ ਹੈ ਅਤੇ ਸੁੰਡ ਨਾਲ ਕੁਝ ਨਹੀਂ ਕਰ ਸਕਦਾ। ਕੁਝ ਮਹੀਨੇ ਤਾਂ ਸਾਹ ਲੈਣ ਲਈ ਵੀ ਇਹ ਮੂੰਹ ਦੀ ਹੀ ਵਰਤੋਂ ਕਰਦਾ ਹੈ। ਹਥਣੀਆਂ ਦੇ ਥਣ ਅਗਲੀਆਂ ਲੱਤਾਂ ਵਿਚਕਾਰ ਹੁੰਦੇ ਹਨ। ਜਦੋਂ ਬੱਚਾ ਡਰ ਜਾਂਦਾ ਹੈ ਤਾਂ ਉਹ ਆਪਣੀ ਮਾਂ ਦੇ ਸੁੰਡ ਪਿੱਛੇ ਲੁਕਦਾ ਹੈ।

ਹਥਣੀਆਂ ਦੋ ਸਾਲ ਵਾਸਤੇ ਬੱਚੇ ਨੂੰ ਦੁਧ ਚੁੰਘਾਉਂਦੀਆਂ ਹਨ। ਅਬੁੱਲ ਫ਼ਜ਼ਲ ਤਾਂ ਇਸ ਸਮੇਂ ਨੂੰ ਪੰਜ ਸਾਲ ਦੱਸਦਾ ਹੈ। ਜਦੋਂ ਬੱਚੇ ਨੂੰ ਘਾਹ ਚੱਬਦਿਆਂ ਵੇਖ ਕੇ ਕੁਝ ਲੋਕ ਅੰਦਾਜ਼ਾ ਲਾਉਂਦੇ ਹਨ ਕਿ ਹੁਣ ਇਸਨੂੰ ਹੋਰ ਠੋਸ ਖ਼ੁਰਾਕ ਤੇ ਲਾਇਆ ਜਾ ਸਕਦਾ ਹੈ, ਉਹ ਇਹ ਨਹੀਂ ਜਾਣਦੇ ਕਿ ਅਗਲੇ ਸੂਏ ਤੱਕ ਬੱਚੇ ਨੂੰ ਮਾਂ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਆਸਾਮ ਵਿਚ ਇਕ ਹਥਣੀ ਨੇ ਇਕ ਪਿਛੋਂ ਇਕ ਕਰਕੇ ਤਿੰਨ ਬੱਚਿਆਂ ਨੂੰ ਜਨਮ ਦਿੱਤਾ। ਇਹ ਸੱਚ ਹੈ ਕਿ ਸਭ ਤੋਂ ਛੋਟੇ ਦੀ ਹੀ ਵਧੇਰੇ ਪੌਰਖ, ਸਾਂਭ ਸੰਭਾਲ ਹੋਈ।

ਜੇ ਕਿਧਰੇ ਘੇਰੇ ਵਿਚ ਆ ਕੇ ਬੱਚਾ ਮਾਂ ਤੋਂ ਵੱਖਰਾ ਹੋ ਕੇ ਫੜਿਆ ਜਾਵੇ ਤਾਂ ਉਸ ਦੀ ਪਾਲਣਾ ਬੜੀ ਹੀ ਔਖੀ ਹੋ ਜਾਂਦੀ ਹੈ। ਇਹ ਮਹਿੰਗੀ ਵੀ ਰਹਿੰਦੀ ਹੈ। ਬਹੁਤ ਸਾਰੀ ਮਿਹਨਤ ਅਤੇ ਕੁਝ ਕਿਸਮਤ ਵੀ ਚਾਹੀਦੀ ਹੈ ਕਿ ਇਹ ਮਰਨ ਤੋਂ ਬਚਿਆ ਰਹੇ। ਦੂਜੇ ਪਾਸੇ ਇਹ ਵੀ ਹੈ ਕਿ ਇਸਨੂੰ ਜੰਗਲ ਵਿਚ ਆਪਣੇ ਬਚਾਓ ਲਈ ਛੱਡਿਆ ਨਹੀਂ ਜਾ ਸਕਦਾ। ਇੰਜ ਤਾਂ ਉਹ ਚੀਤਿਆਂ ਦੇ ਰਹਿਮ 'ਤੇ ਹੀ ਰਹੇਗਾ। ਜੇ ਇਸ ਨੂੰ ਦੂਰ ਲਿਜਾਇਆ ਜਾਵੇ ਤਾਂ ਇਸਦੇ ਬਚਣ ਦੇ ਮੌਕੇ ਵਧੇਰੇ ਹੁੰਦੇ ਹਨ ਕਿਉਂਕਿ ਰੱਖਣ ਵਾਲੇ ਛੇਤੀ ਹੀ ਇਸਨੂੰ ਪਿਆਰ ਕਰਨਾ ਸਿੱਖ ਜਾਂਦੇ ਹਨ।

ਇਕ ਵਾਰ ਜਦੋਂ ਆਸਾਮ ਦੇ ਚਾਹ ਦੇ ਬਾਗਾਂ ਵਾਲਾ ਫ਼ਰੈਂਕ ਨਿਕੋਲਸ ਆਪਣੇ ਹਾਥੀ 'ਤੇ ਸਵਾਰ ਜੰਗਲ ਵਿਚੋਂ ਲੰਘ ਰਿਹਾ ਸੀ ਤਾਂ ਇਕ ਜੰਗਲੀ ਹਥਣੀ ਨੇ ਆਪਣੀ ਸੁੰਡ ਉਸਦੇ ਹਾਥੀ ਦੇ ਸਿਰ 'ਤੇ ਅਚਾਨਕ ਆ ਰੱਖੀ। ਉਹ ਨਾ ਤਾਂ ਹਾਥੀ ਤੋਂ ਡਰੀ ਅਤੇ ਨਾ ਹੀ ਇਸਦੇ ਸਵਾਰ ਤੋਂ। ਛੇਤੀ ਹੀ ਇਹ ਗੱਲ ਸਪਸ਼ਟ ਹੋ ਗਈ ਕਿ ਉਹ ਸਹਾਇਤਾ ਚਾਹੁੰਦੀ ਸੀ। ਉਹ ਉਹਦੇ ਪਿਛੇ ਤੁਰ ਪਏ ਅਤੇ ਛੇਤੀ ਹੀ ਉਸ ਥਾਂ ਪੁੱਜ ਗਏ ਜਿਥੇ ਇਕ ਬੱਚਾ ਪਿਆ ਸੀ ਜਿਸ ਦੀ ਲੱਤ ਦਾ ਹੇਠਲਾ ਜੋੜ ਕਿਸੇ ਚੀਤੇ ਵਲੋਂ ਤੋੜਿਆ ਪਿਆ ਸੀ।

ਪੀ. ਡੀ. ਸਟਰੇਸੀ ਨੇ ਇਕ ਵਾਰ ਜੰਗਲ ਵਿਚ ਇਕ ਹਾਥੀ ਦਾ ਬੱਚਾ ਵੇਖਿਆ ਜੋ ਚੀਤੇ ਦੇ ਹਮਲੇ ਕਾਰਣ ਆਪਣੀ ਮਾਂ ਨਾਲੋਂ ਵਿੱਛੜ ਗਿਆ ਸੀ। ਇਸਦੀਆਂ ਪਿਛਲੀਆਂ ਲੱਤਾਂ ਬਹੁਤ ਜ਼ਖ਼ਮੀ ਸਨ, ਉਹ ਲੰਗੜਾ ਕੇ ਤੁਰਦਾ ਸੀ ਅਤੇ ਬਿਮਾਰ ਸੀ। ਇਸੇ ਹੀ ਘਬਰਾਹਟ ਵਿਚ ਉਹ ਰੇਲਵੇ ਗੈਂਗਮੈਨਾਂ ਦੇ ਕਵਾਟਰਾਂ ਵੱਲ ਆ ਗਿਆ। ਸ਼ਾਇਦ ਉਸਨੇ ਇਹ ਮਹਿਸੂਸ ਕੀਤਾ ਕਿ

ਇਥੇ ਉਸਨੂੰ ਖਾਣ ਨੂੰ ਵੀ ਮਿਲੇਗਾ ਅਤੇ ਉਹਦੀ ਰਖਵਾਲੀ ਵੀ ਕੀਤੀ ਜਾਵੇਗੀ।

ਜੰਗਲੀ ਹਾਥੀਆਂ ਦੇ ਬੱਚੇ ਅਕਸਰ ਝੁੰਡ ਨੂੰ ਛੱਡ ਕੇ ਕੋਲੋਂ ਲੰਘਦੇ ਪਾਲਤੂ ਹਾਥੀ ਪਿੱਛੇ ਤੁਰ ਪੈਂਦੇ ਹਨ। ਉਹ ਏਨੇ ਭੋਲੇ ਹੁੰਦੇ ਹਨ ਕਿ ਆਪਣੇ ਪਰਿਵਾਰ ਅਤੇ ਓਪਰੇ ਵਿਚਲੇ ਫ਼ਰਕ ਨਹੀਂ ਸਮਝਦੇ।

21 ਮਈ 1968 ਨੂੰ ਕੋਈ ਪੰਜ ਵਜੇ ਸ਼ਾਮ ਨੂੰ ਅਸੀਂ ਜੰਗਲ ਵਿਚ ਜਾ ਰਹੇ ਸਾਂ ਜਦ ਸਾਨੂੰ ਪਹਿਲਾ ਜਾਨਵਰ ਇਕ ਹਥਣੀ ਮਿਲੀ। ਉਸਦੇ ਮਗਰ ਇਕ ਬੱਚਾ ਸੀ ਜੋ ਇਕ ਸਾਲ ਤੋਂ ਵੱਧ ਉਮਰ ਦਾ ਨਹੀਂ ਸੀ। ਸਹਿਜੇ ਸਹਿਜੇ ਅਸੀਂ ਉਸਦੇ ਨੇੜੇ ਹੁੰਦੇ ਗਏ ਅਤੇ ਹੁਣ ਕੇਵਲ 30 ਮੀਟਰ ਹੀ ਦੂਰ ਰਹਿ ਗਏ। ਉਸਨੇ ਸਾਨੂੰ ਵੇਖਿਆ ਅਤੇ ਦੌੜ ਪਈ। ਪਰ ਬੱਚਾ ਉਹਦੇ ਪਿਛੇ ਜਾਣ ਦੀ ਬਜਾਇ ਸਾਡੇ ਵੱਲ ਤੁਰ ਪਿਆ। ਉਸਨੇ ਆਪਣੀ ਸੁੰਡ ਚੁੱਕੀ ਅਤੇ ਸਾਡੇ ਵਾਲੀ ਹਥਣੀ ਨੂੰ ਜੀ ਆਇਆਂ ਕਹਿਣ ਲੱਗਾ। ਉਸਨੇ ਤਾਂ ਇਹੀ ਸੋਚਿਆ ਹੋਵੇਗਾ ਕਿ ਸਾਡੇ ਵਾਲੀ ਹਥਣੀ ਵੀ ਉਸੇ ਹੀ ਝੁੰਡ ਵਿਚੋਂ ਸੀ। ਕਾਫ਼ੀ ਸਮੇਂ ਪਿਛੋਂ ਹੀ ਉਸਨੇ ਆਪਣੀ ਮਾਂ ਵੱਲ ਨੂੰ ਰੁਖ਼ ਕੀਤਾ।

ਇਕ ਵਾਰ ਸਟਰੇਸੀ ਨੇ ਇਕ ਝੁੰਡ ਨੂੰ ਸਾਲ ਦੇ ਖੁਲ੍ਹੇ ਜੰਗਲ ਵਿਚ ਚੁੱਗਦਾ ਵੇਖਿਆ। ਉਸਨੇ ਚੰਗੀ ਤਰ੍ਹਾਂ ਵੇਖਣ ਲਈ ਆਪਣੇ ਆਪ ਨੂੰ ਥਾਂ ਸਿਰ ਕੀਤਾ ਜਿਥੋਂ ਉਹ ਉਹਨਾਂ ਨੂੰ ਨਾ ਦਿੱਸੇ, ਇਸ ਨਾਲ ਕਿਤੇ ਉਹ ਚਿੜ੍ਹ ਹੀ ਨਾ ਜਾਣ। ਕੁਝ ਸਮੇਂ ਪਿਛੋਂ ਜਦੋਂ ਉਹ ਵਾਪਸ ਪਰਤਣ ਲੱਗਾ ਤਾਂ ਉਸਨੇ ਵੇਖਿਆ ਕਿ ਉਸਦੇ ਹਾਥੀ ਪਿਛੇ ਇਕ ਬੱਚਾ ਲੱਗਾ ਆ ਰਿਹਾ ਸੀ। ਉਸਦੀ ਉਚਾਈ ਕੋਈ 120 ਸੈਂਟੀਮੀਟਰ ਸੀ। ਇਹ ਝੁੰਡ ਤੋਂ ਕੋਈ 100 ਮੀਟਰ ਲਾਂਭੇ ਆ ਗਿਆ ਸੀ। ਘੜੀ ਮੁੜੀ ਉਹ ਆਪਣੀ ਨਿੱਕੀ ਜਿਹੀ ਸੁੰਡ ਵਧਾ ਕੇ ਪਾਲਤੂ ਹਾਥੀ ਨੂੰ ਸੁੰਘਦਾ। ਸਟਰੇਸੀ ਨੇ ਹਾਥੀ ਨੂੰ ਰੋਕਿਆ ਜਿਸਨੇ ਬੱਚੇ ਦੇ ਆਉਣ ਦਾ ਬੁਰਾ ਨਹੀਂ ਮਨਾਇਆ ਸੀ ਸਗੋਂ ਉਸਨੇ ਸੁੰਡ ਵਧਾ ਕੇ ਬੱਚੇ ਨੂੰ ਪਿਆਰ ਕੀਤਾ। ਜੇ ਚਾਹੁੰਦਾ ਤਾਂ ਸਟਰੇਸੀ ਇਸ ਬੱਚੇ ਨੂੰ ਕਿਸੇ ਔਕੜ ਤੋਂ ਬਿਨਾਂ ਆਪਣੇ ਨਾਲ ਲਿਆ ਸਕਦਾ ਸੀ। ਪਰ ਉਸਨੇ ਇਸਨੂੰ ਪਾਲਣ ਦੀਆਂ ਮੁਸ਼ਕਲਾਂ ਵੇਖ ਕੇ ਪਰ੍ਹੇ ਕਰ ਦਿੱਤਾ।

120 ਸੈਂਟੀਮੀਟਰ ਤੋਂ ਘੱਟ ਦੇ ਬੱਚੇ ਨੂੰ ਨਾ ਫੜਨਾ ਸਦਾ ਹੀ ਚੰਗਾ ਹੁੰਦਾ ਹੈ। ਜੇਕਰ ਇਸਨੂੰ ਜੰਗਲ ਵਿਚ ਇਸਦੀ ਮਾਂ ਨਾਲ ਜਾ ਝੁੰਡ ਨਾਲ ਛੱਡਣਾ ਹੋਵੇ ਤਾਂ ਵੀ ਉਸਦਾ ਪਿੱਛਾ ਕਰਕੇ ਵੇਖਦੇ ਰਹਿਣਾ ਚਾਹੀਦਾ ਹੈ।

ਜਦੋਂ ਹਾਥੀ ਦੇ ਬੱਚੇ ਨੂੰ ਗਾਂ ਜਾਂ ਮੱਝ ਦਾ ਦੁੱਧ ਚੁੰਘਾਇਆ ਜਾਂਦਾ ਹੈ ਤਾਂ ਉਸਦਾ ਹਾਜ਼ਮਾ ਖ਼ਰਾਬ ਹੋ ਜਾਂਦਾ ਹੈ ਅਤੇ ਵਾਧਾ ਰੁਕ ਜਾਂਦਾ ਹੈ। ਤਦ ਔਡਿਆਂ ਵਿਚੋਂ ਐਲਬਿਊਮਿਨ, ਕੈਲਸ਼ੀਅਮ ਅਤੇ ਵਿਟਾਮਿਨ ਦੇ ਕੇ ਇਸ ਘਾਟ ਨੂੰ ਪੂਰਾ ਕੀਤਾ ਜਾ ਸਕਦਾ ਹੈ। ਬਿਹਾਰ ਵਿਚ ਤਾਂ ਪਸ਼ੂ ਪਾਲਕ ਦੁੱਧ ਦੇ ਨਾਲ ਗੁੜ ਵਾਲੀ ਪਤਲੀ ਖੀਰ ਵੀ ਦੇਣ ਲਈ ਕਹਿੰਦੇ ਹਨ। ਇਸ ਨੂੰ ਉਹਦੇ ਮੂੰਹ ਵਿਚ ਬਾਂਸ ਦੀ ਨਾਲ ਰਾਹੀਂ ਪਿਲਾਇਆ-ਖੁਆਇਆ ਜਾਂਦਾ ਹੈ।

ਇਕ ਵਾਰ ਆਸਾਮ ਵਿਚ ਗੀ ਨੇ ਹਾਥੀ ਦਾ ਇਕ ਬੱਚਾ ਪਾਲਣ ਦੀ ਕੋਸ਼ਿਸ਼ ਕੀਤੀ। ਜਦੋਂ ਇਸਨੂੰ ਫੜਿਆ ਗਿਆ ਉਦੋਂ ਇਹ 96 ਸੈਂਟੀਮੀਟਰ ਉੱਚਾ ਸੀ ਅਤੇ ਲਗਭਗ ਪੰਜਾਂ ਮਹੀਨਿਆਂ ਦਾ ਸੀ। ਗੀ ਨੇ ਇਸਨੂੰ ਕੋਈ ਡੇਢ ਮਹੀਨਾ ਰਖਿਆ। ਉਹ ਇਸਨੂੰ ਗਾਂ ਦੇ ਦੁੱਧ ਵਿਚ ਚੌਥਾ ਹਿੱਸਾ ਪਾਣੀ ਪਾ ਕੇ ਪਿਲਾਉਂਦਾ ਰਿਹਾ। ਹਰ ਰੋਜ਼ ਉਹ ਚੌਲਾਂ ਅਤੇ ਦਾਲਾਂ ਦੀ ਖੀਰ ਵੀ ਖੁਆਉਂਦਾ ਰਿਹਾ। ਉਹ ਹੁਣ ਹਰੇ ਪੱਤੇ ਵੀ ਚੱਬਣ ਲੱਗ ਪਿਆ ਅਤੇ ਖੀਰ ਨੂੰ ਬਹੁਤ ਪਸੰਦ ਕਰਦਾ। ਫਿਰ ਉਸਨੂੰ ਲੰਡਨ ਭੇਜ ਦਿੱਤਾ ਗਿਆ। ਹਵਾਈ ਜਹਾਜ਼ ਵਿਚ ਉਸਨੂੰ ਡੱਬੇ ਦਾ ਦੁੱਧ ਅਤੇ ਮੱਕੀ ਦੇ ਦੋਧੇ ਖਵਾਏ ਗਏ। ਲੰਡਨ ਵਿਚ ਇਹੋ ਜਿਹਾ ਭੋਜਨ ਤਿਆਰ ਕੀਤਾ ਗਿਆ ਜਿਸ ਵਿਚ ਹਰ ਪੱਖੋਂ ਹਥਣੀ ਦੇ ਦੁੱਧ ਬਰਾਬਰ ਖ਼ੁਰਾਕੀ ਤੱਤ ਸਨ। ਕੋਈ ਛੇ ਮਹੀਨੇ ਪਿਛੋਂ ਇਸਨੇ ਕਾਫ਼ੀ ਸਾਰੀ ਠੋਸ ਖ਼ੁਰਾਕ ਲੈਣੀ ਆਰੰਭ ਕਰ ਦਿੱਤੀ, ਹਾਲਾਂਕਿ ਅਜੇ ਵੀ ਤਰਲ ਖ਼ੁਰਾਕ ਉਹਦੇ ਲਈ ਚੰਗੀ ਸੀ।

ਹਥਣੀਆਂ ਵਿਚ ਜਣੇਪੇ ਦੀ ਕਮਜ਼ੋਰੀ ਬਹੁਤਾ ਚਿਰ ਨਹੀਂ ਰਹਿੰਦੀ ਪਰ ਤਾਂ ਵੀ ਮਾਂ ਹਥਣੀ ਤਿੰਨ ਮਹੀਨੇ ਤੱਕ ਬਾਹਰ ਚੁਗਣ ਵਾਸਤੇ ਨਹੀਂ ਜਾਂਦੀ।

ਹਥਣੀ ਬੱਚੇ ਨੂੰ ਬਹੁਤ ਪਿਆਰ ਕਰਦੀ ਹੈ। ਝੁੰਡ ਦੇ ਹੋਰ ਜਾਨਵਰ ਵੀ ਬੱਚੇ ਦਾ ਧਿਆਨ ਰੱਖਦੇ ਹਨ। ਚੁਗਦਾ ਹੋਇਆ ਜਾਂ ਸੁੱਤਾ ਹੋਇਆ ਉਹ ਮਾਂ ਹਥਣੀ ਜਾਂ ਕਿਸੇ ਵੱਡੇ ਹਾਥੀ ਦੀ ਨਿਗਰਾਨੀ ਹੇਠ ਰਹਿੰਦਾ ਹੈ। ਪਰ ਹਾਥੀ ਜਦੋਂ ਕਾਬੂ ਕਰ ਲਏ ਜਾਣ ਤਾਂ ਆਪਣਾ ਗੁੱਸਾ ਬੱਚਿਆਂ 'ਤੇ ਕੱਢਦੇ ਹਨ। ਜੇ ਕਿਤੇ ਜਾਨ 'ਤੇ ਬਣੀ ਹੋਵੇ ਅਤੇ ਕੋਈ ਬੱਚਾ ਅੱਗੇ ਆ ਜਾਵੇ ਤਾਂ ਵੱਡਾ ਹਾਥੀ ਉਸਨੂੰ ਪਰ੍ਹੇ ਸੁੱਟਦਾ ਹੈ ਤੇ ਬੇਸਬਰੀ ਵਿਚ ਕਈ ਵਾਰ ਮਾਰਨ ਤੱਕ ਵੀ ਜਾਂਦਾ ਹੈ। ਉੱਤਰ ਰਾਮਚਰਿਤ ਵਿਚ ਭਵਭੂਤੀ ਨੇ ਬੱਚੇ ਉਤੇ ਆਵਾਰਾ ਹਾਥੀ ਦੇ ਹੱਲੇ ਦਾ ਜ਼ਿਕਰ ਕੀਤਾ ਹੈ। ਸੀਤਾ ਨੇ ਇਹ ਬੱਚਾ ਪਾਲਿਆ ਸੀ ਅਤੇ ਇਸਨੂੰ ਪੁੱਤਰਾਂ ਵਾਂਗ ਪਿਆਰ ਕਰਦੀ ਸੀ। ਇਕ ਵਾਰ ਜਦੋਂ ਇਹ ਬੱਚਾ ਪਾਣੀ ਵਿਚ ਖੇਡ ਰਿਹਾ ਸੀ ਤਾਂ ਆਵਾਰਾ ਹਾਥੀ ਨੇ ਇਸ 'ਤੇ ਧਾਵਾ ਬੋਲ ਦਿੱਤਾ। ਸੀਤਾ ਨੇ ਉਸ ਵੇਲੇ ਰਾਮ ਨੂੰ ਆਵਾਜ਼ ਦਿੱਤੀ, ਮੇਰੇ ਮਾਲਕ, ਮੇਰੇ ਬੱਚੇ ਨੂੰ ਬਚਾ ਲਉ।

ਮੈਂ ਇਹ ਵੀ ਵੇਖਿਆ ਹੈ ਕਿ ਕਿਸੇ ਖ਼ਤਰੇ ਵੇਲੇ ਜਾਂ ਘਬਰਾਹਟ ਵਿਚ ਹਥਣੀ ਬੱਚੇ ਨੂੰ ਛੱਡ ਵੀ ਸਕਦੀ ਹੈ। ਜੇ ਖ਼ਤਰਾ ਘੱਟ ਹੋਵੇ ਤਾਂ ਉਹ ਭੱਜਣ ਵੇਲੇ ਉਸਨੂੰ ਨਾਲ ਲੈ ਜਾਵੇਗੀ, ਆਪਣੇ ਸੁੰਡ ਨਾਲ ਧੱਕਦੀ ਅਤੇ ਰਾਹ ਦੱਸਦੀ ਉਦੋਂ ਤੱਕ ਦੌੜੀ ਜਾਵੇਗੀ ਜਦ ਤੱਕ ਕਿ ਉਸਨੂੰ ਖ਼ਤਰੇ ਤੋਂ ਬਾਹਰ ਹੋ ਜਾਣ ਦਾ ਭਰੋਸਾ ਨਹੀਂ ਹੋ ਜਾਂਦਾ।

ਜੇ ਦੁੱਧ ਚੁੰਘਾਉਂਦੀ ਹਥਣੀ ਨੂੰ ਔਖੇ ਕੰਮ ਲਾ ਦਈਏ ਜਾਂ ਸਿਧਾਉਣਾ ਸ਼ੁਰੂ ਕਰ ਦਈਏ ਤਾਂ ਉਹਦਾ ਦੁੱਧ ਸੁੱਕ ਜਾਂਦਾ ਹੈ। ਇਸ ਦੇ ਸਿੱਟੇ ਵਜੋਂ ਬੱਚੇ ਨਾਲ ਉਸਦਾ ਪਿਆਰ ਵੀ ਘਟਣਾ ਸ਼ੁਰੂ ਹੋ ਜਾਂਦਾ ਹੈ। ਇਸ ਕਰਕੇ ਜਿਉਂ ਹੀ ਬੱਚਾ ਚਾਰੇ ਜਾਂ ਅਨਾਜ ਤੇ ਪਲਣ ਯੋਗ ਹੋਵੇ, ਉਸਨੂੰ ਹਥਣੀ ਤੋਂ ਵੱਖ ਕਰ ਦੇਣਾ ਚਾਹੀਦਾ ਹੈ।

ਜਾਮਗੁੜੀ ਦੇ ਜੰਗਲਾਤ ਵਿਭਾਗ ਵਿਚ ਇਕ ਵਾਰ ਦੋ ਹਾਥੀ ਹੁੰਦੇ ਸਨ ਜਿਨ੍ਹਾਂ ਦੇ ਨਾਂ ਸਨ ਦੇਵਕਲੀ ਅਤੇ ਪਾਰਵਤੀ। ਉਹ ਕ੍ਰਮਵਾਰ 225 ਅਤੇ 220 ਸੈਂਟੀਮੀਟਰ ਉੱਚੇ ਸਨ। ਦੇਵਕਲੀ ਨੂੰ ਰਾਖਵੇਂ ਜੰਗਲ ਵਿਚ ਸਵਾਰੀ ਲਈ ਵਰਤਿਆ ਜਾਂਦਾ ਸੀ। 1945 ਵਿਚ ਉਹ ਗੁਆਚ ਗਈ। ਫਿਰ 1949 ਦੇ ਇਕ ਘੇਰੇ ਵਿਚ ਉਹ ਇਕ ਝੁੰਡ ਦੀਆਂ ਹੋਰ ਹਥਣੀਆਂ ਨਾਲ ਫੜੀ ਗਈ। ਜੰਗਲਾਤ ਵਿਭਾਗ ਨੇ ਉਸਦੀ ਪਛਾਣ ਕਰ ਲਈ ਅਤੇ ਉਹ ਵਿਭਾਗ ਨੂੰ ਵਾਪਸ ਦੇ ਦਿੱਤੀ ਗਈ। ਪਹਿਲੇ ਮਹਾਵਤ ਪਾਸ ਹੀ ਉਸਨੂੰ ਫਿਰ ਕੰਮ 'ਤੇ ਲਾਇਆ ਗਿਆ। 6 ਫ਼ਰਵਰੀ 1953 ਨੂੰ ਉਸਨੇ ਪਾਰਵਤੀ ਨੂੰ ਜਨਮ ਦਿੱਤਾ। ਇਹ ਬੱਚਾ ਕੋਈ ਵੀਹ ਮਹੀਨੇ ਪਹਿਲਾਂ ਕਿਸੇ ਜੰਗਲੀ ਹਾਥੀ ਵਲੋਂ ਦਿੱਤਾ ਗਿਆ ਹੋਵੇਗਾ!

ਹਰ ਸਾਲ ਉਸਦੇ ਮੋਢਿਆਂ ਦੀ ਉਚਾਈ ਅਤੇ ਪੈਰਾਂ ਦੇ ਘੇਰੇ ਦਾ ਮਾਪ ਲੈਂਦਾ। ਉਸਦੇ ਅਧਿਅਨ ਨੇ ਇਹ ਸਿੱਧ ਕੀਤਾ ਕਿ ਭਾਰਤੀ ਹਾਥੀ ਦੀ ਉਚਾਈ ਉਸਦੇ ਪੈਰਾਂ ਦੇ ਘੇਰੇ ਤੋਂ ਦੁੱਗਣੀ ਹੁੰਦੀ ਹੈ।

ਪਾਰਵਤੀ ਦੀ ਵੱਖ ਵੱਖ ਉਮਰ ਵਿਚ ਉਚਾਈ ਦਾ ਵੇਰਵਾ ਇੰਜ ਹੈ :

| | |
|---|---|
| ਇਕ ਸਾਲ ਦੀ ਉਮਰ ਵਿਚ | 124 ਸੈਂਟੀਮੀਟਰ |
| ਤਿੰਨ ਸਾਲ ਦੀ ਉਮਰ ਵਿਚ | 155 ਸੈਂਟੀਮੀਟਰ |
| ਸੱਤ ਸਾਲ ਦੀ ਉਮਰ ਵਿਚ | 186 ਸੈਂਟੀਮੀਟਰ |
| ਗਿਆਰਾਂ ਸਾਲ ਦੀ ਉਮਰ ਵਿਚ | 213 ਸੈਂਟੀਮੀਟਰ |
| ਤੇਰਾਂ ਸਾਲ ਦੀ ਉਮਰ ਵਿਚ | 218 ਸੈਂਟੀਮੀਟਰ |

ਤੇਰਾਂ ਸਾਲ ਦੀ ਉਮਰ ਵਿਚ ਉਹ ਮਾਂ ਨਾਲੋਂ ਕੇਵਲ 11 ਸੈਂਟੀਮੀਟਰ ਛੋਟੀ ਸੀ। ਇਹ ਵੀ ਯਾਦ ਰੱਖਣ ਵਾਲੀ ਗੱਲ ਹੈ ਕਿ ਇਹ ਬੱਚੀ ਜੰਗਲ ਦੇ ਕੁਦਰਤੀ ਹਾਲਾਤ ਵਿਚ ਹੀ ਪਲ ਰਹੀ ਸੀ। ਇਸ ਉਚਾਈ ਦੇ ਆਧਾਰ 'ਤੇ ਫੜੇ ਗਏ ਬੱਚਿਆਂ ਦੀ ਉਮਰ ਦਾ ਅਸੀਂ ਅੰਦਾਜ਼ਾ ਲਾ ਸਕਦੇ ਹਾਂ।

1953 ਦੇ ਇਕ ਘੇਰੇ ਵਿਚ ਪੰਜ ਹਾਥੀਆਂ ਦਾ ਇਕ ਟੱਬਰ ਕਾਬੂ ਕੀਤਾ ਗਿਆ। ਆਮ ਨਜ਼ਰ ਨਾਲ ਵੇਖਿਆਂ ਉਹ ਹੋਰਨਾਂ ਨਾਲੋਂ ਵੱਖਰੇ ਨਹੀਂ ਸਨ ਲੱਗਦੇ। ਫ਼ਿਰ ਪਤਾ ਲੱਗਾ ਕਿ ਉਹ ਤਾਂ ਸਭ ਹਥਣੀਆਂ ਹੀ ਸਨ। ਇਕ ਉਹਨਾਂ ਵਿਚੋਂ ਬਹੁਤ ਵੱਡੀ ਅਤੇ ਦੂਜੀਆਂ ਛੋਟੀਆਂ ਸਨ। ਹੋਰ ਪਤਾ ਇਹ ਲੱਗਾ ਕਿ ਇਹ ਇਕ ਮਾਂ ਅਤੇ ਚਾਰ ਧੀਆਂ ਦਾ ਹੀ ਟੱਬਰ ਸੀ। ਇਹ ਧੀਆਂ ਸਭ ਵੱਖ ਵੱਖ ਉਮਰ ਦੀਆਂ ਸਨ। ਸਭ ਤੋਂ ਵੱਡੀ ਦੇ ਹੱਡ-ਪੈਰ ਠੀਕ ਨਹੀਂ ਸਨ। ਉਹ ਬਹੁਤ ਲਿੱਸੀ ਅਤੇ ਲੰਗੜਾਉਂਦੀ ਸੀ, ਉਸ ਦੀਆਂ ਲੱਤਾਂ ਅਤੇ ਪੂਛ ਟੁੱਟੀਆਂ ਹੋਈਆਂ ਸਨ। ਉਸਦੀ ਉਮਰ 10 ਤੋਂ 15 ਸਾਲ ਦੇ ਵਿਚਕਾਰ ਹੋਵੇਗੀ। ਉਹ ਕੇਵਲ ਮਾਂ ਦੇ ਰੁਖ ਵਾਲੇ ਪਿਆਰ ਕਰਕੇ ਹੀ ਸ਼ਾਇਦ ਜ਼ਿੰਦਾ ਸੀ। ਉਸਨੂੰ ਅਤੇ ਉਸਦੀ ਮਾਂ ਨੂੰ ਛੱਡ ਦਿਤਾ ਗਿਆ।

ਬਾਕੀ ਤਿੰਨਾਂ ਦੀ ਉਚਾਈ ਮਿਣੀ ਗਈ। ਇਹ 124, 152 ਅਤੇ 187 ਸੈਂਟੀਮੀਟਰ ਦੀਆਂ ਸਨ। ਜੇਕਰ ਪਾਰਵਤੀ ਵਾਲਾ ਉਮਰ ਅਤੇ ਉਚਾਈ ਵਾਲਾ

ਸੂਤਰ ਲਾਗੂ ਕਰੀਏ ਤਾਂ ਇਹ ਇਕ ਸਾਲ, ਤਿੰਨ ਸਾਲ ਅਤੇ ਸੱਤ ਸਾਲ ਦੀ ਉਮਰ ਦੀਆਂ ਬਣਦੀਆਂ ਹਨ। ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਜੰਗਲੀ ਹਾਲਾਤ ਵਿਚ ਹਥਣੀ ਦੋ ਸਾਲ ਪਿਛੋਂ ਵੀ ਸੂ ਪੈਂਦੀ ਹੈ। ਇੰਜ 70 ਸਾਲ ਦੀ ਉਮਰ ਵਾਲੀ ਹਥਣੀ ਤਕਰੀਬਨ 20 ਜਾਂ ਇਸ ਤੋਂ ਵੀ ਵੱਧ ਬੱਚੇ ਆਪਣੀ ਉਮਰ ਵਿਚ ਜੰਮ ਸਕਦੀ ਹੈ।

ਇਕ ਵਾਰ ਕੁਝ ਅਫ਼ਰੀਕੀਆਂ ਨੇ ਜੌਸਫ਼ ਡਾਲਮੰਟ[1] ਨੂੰ ਦੱਸਿਆ ਸੀ ਕਿ ਕਿਸੇ ਝੁੰਡ ਵਿਚ ਉਹਨਾਂ ਬਿਨਾਂ ਸੁੰਡ ਵਾਲਾ ਬੱਚਾ ਦੇਖਿਆ ਸੀ। ਇਕ ਗੱਲ ਹੋਰ ਵੀ ਸੀ ਕਿ ਇਸਦਾ ਰੰਗ ਵੀ ਚਿੱਟਾ ਸੀ। ਡਾਲਮੰਟ ਬਹੁਤ ਉਤੇਜਿਤ ਹੋ ਗਿਆ। ਉਸਨੇ ਮਨ ਬਣਾਇਆ ਕਿ ਯਤਨ ਕਰਕੇ ਇਸ ਨੂੰ ਫੜਿਆ ਜਾਵੇ। ਉਸਨੇ ਉਥੋਂ ਦੇ ਹੀ ਛੇ ਬੰਦੇ ਨਾਲ ਲਏ ਅਤੇ ਜੰਗਲ ਨੂੰ ਤੁਰ ਪਿਆ। ਛੇ ਘੰਟੇ ਫਿਰਨ ਪਿਛੋਂ ਉਹਨਾਂ ਨੇ ਉਸ ਝੁੰਡ ਨੂੰ ਜਾ ਭਾਲਿਆ। ਇਸ ਝੁੰਡ ਵਿਚ 11 ਹਾਥੀ ਸਨ। ਉਹ ਦਰਖ਼ਤ ਪੁੱਟ ਪੁੱਟ ਕੇ ਟਾਹਣੀਆਂ ਅਤੇ ਪੱਤੇ ਖਾ ਰਹੇ ਸਨ। ਇਕ ਬੰਦੇ ਨੇ ਇਕ ਵੱਡੇ ਹਾਥੀ ਵੱਲ ਇਸ਼ਾਰਾ ਕੀਤਾ ਜੋ ਕਿ ਇਕ ਬੱਚੇ ਨੂੰ ਲੱਤਾਂ ਵਿਚ ਸੰਭਾਲੀ ਖੜ੍ਹਾ ਸੀ।

ਜਿੰਨੇ ਬੱਚੇ ਡਾਲਮੰਟ ਨੇ ਵੇਖੇ ਹੋਏ ਸਨ, ਇਹ ਸੱਚੀਂ ਹੀ ਉਹਨਾਂ ਤੋਂ ਬਹੁਤ ਵੱਖਰਾ ਸੀ। ਇਸਦਾ ਰੰਗ ਬੜਾ ਹਲਕਾ ਜਿਹਾ ਸੀ। ਜਦੋਂ ਇਸ ਨੇ ਬੰਦਿਆਂ ਵਲ ਵੇਖਿਆ ਤਾਂ ਇਹੀ ਲੱਗਾ ਕਿ ਉਸਦੇ ਸੁੰਡ ਨਾਂ ਦੀ ਕੋਈ ਚੀਜ਼ ਨਹੀਂ। ਉਸਦੇ ਸਿਰ ਦੀ ਸ਼ਕਲ ਦਾ ਸਾਫ਼ ਸਾਫ਼ ਪਤਾ ਨਹੀਂ ਸੀ ਲੱਗਦਾ। ਉਹਨਾਂ ਆਪਣੀਆਂ ਦੂਰਬੀਨਾਂ ਉਸ 'ਤੇ ਕੇਂਦ੍ਰਿਤ ਕਰ ਦਿੱਤੀਆਂ। ਕੁਝ ਸਮੇਂ ਪਿਛੋਂ ਉਹਨਾਂ ਨੂੰ ਪਤਾ ਲੱਗਾ ਕਿ ਇਹ ਤਾਂ ਹਾਥੀ ਦਾ ਬੱਚਾ ਹੀ ਨਹੀਂ ਸਗੋਂ ਗੈਂਡੇ ਦਾ ਬੱਚਾ ਹੈ।

ਹਥਣੀ ਇਸ ਨਾਲ ਮੋਹ ਕਰਦੀ ਸੀ। ਉਹ ਦੁੱਧ ਵੀ ਚੁੰਘਾਉਂਦੀ ਸੀ। ਚਰਦੀ ਹੋਈ ਉਹ ਇਸਨੂੰ ਸਾਮ੍ਹਣੇ ਰੱਖਦੀ, ਸੁੰਡ ਨਾਲ ਇਸਨੂੰ ਪਿਆਰ ਕਰਦੀ, ਕਦੇ ਵੀ ਆਪਣੀਆਂ ਅੱਖਾਂ ਤੋਂ ਓਹਲੇ ਨਾ ਹੋਣ ਦਿੰਦੀ। ਇਹ ਕਿਵੇਂ ਹੋਇਆ, ਕੋਈ ਕੁਝ ਨਹੀਂ ਕਹਿ ਸਕਦਾ। ਇਹ ਤਾਂ ਕੁਦਰਤ ਦੀ ਹੀ ਕਰਾਮਾਤ ਸੀ। ਹੋ ਸਕਦਾ ਹੈ ਕਿ ਇਹ ਬੱਚਾ ਆਪਣੀ ਅਸਲੀ ਮਾਂ ਤੋਂ ਵਿੱਛੜ ਗਿਆ ਹੋਵੇ ਅਤੇ ਹੱਥਣੀ ਨੇ ਆਪਣੇ ਮਰੇ ਬੱਚੇ ਦੇ ਭੁਲੇਖੇ ਇਸਨੂੰ ਅਪਣਾ ਲਿਆ ਹੋਵੇ।

## ਸੌਣ ਦੀਆਂ ਆਦਤਾਂ

ਦਿਨ ਦੀ ਗਰਮੀ ਵੇਲੇ ਅੱਧੇ ਦਿਨ ਜਾਂ ਫ਼ਿਰ ਰਾਤ ਨੂੰ ਹਾਥੀ ਥੋੜ੍ਹੇ ਸਮੇਂ ਲਈ ਸੌਣਾ ਪਸੰਦ ਕਰਦੇ ਹਨ। ਉਹ ਲੰਮੇ ਪੈ ਕੇ ਜਾਂ ਉਂਜ ਹੀ ਸੌਂ ਜਾਂਦੇ ਹਨ। ਕਿਸੇ ਸਮੇਂ ਇਹ ਵਿਸ਼ਵਾਸ ਵੀ ਸੀ ਕਿ ਹਾਥੀ ਦੀਆਂ ਲੱਤਾਂ ਵਿਚ ਜੋੜ ਨਹੀਂ ਹੁੰਦੇ, ਜਿਸ ਕਰਕੇ ਇਹ ਲੰਮਾ ਨਹੀਂ ਪੈ ਸਕਦਾ। ਇਸ ਵਿਸ਼ਵਾਸ ਦਾ ਕਾਰਣ ਇਹੀ ਸੀ ਕਿ ਹਾਥੀ ਸੌਣ ਵੇਲੇ ਅਕਸਰ ਲੰਮਾ ਨਹੀਂ ਸੀ ਪੈਂਦਾ। ਫ਼ਰਾਂਸ ਦੇ ਲੂਈ

1. Catching Wild Beats Alive, 1931.

ਚੌਧਵੇਂ ਕੋਲ ਇਕ ਹਾਥੀ ਹੁੰਦਾ ਸੀ ਜੋ ਪੰਜ ਸਾਲ ਵਿਚ ਕਦੇ ਵੀ ਲੰਮਾ ਨਹੀਂ ਸੀ ਪਿਆ। ਜਦੋਂ ਉਸਨੇ ਢੌਂਕਾ ਲਾਉਣਾ ਹੁੰਦਾ, ਉਹ ਕੰਧ ਵਿਚ ਕੀਤੀਆਂ ਦੋ ਮੋਰੀਆਂ ਵਿਚ ਆਪਣੇ ਦੰਦ ਫ਼ਸਾ ਲੈਂਦਾ, ਸਿਰ ਦਾ ਭਾਰ ਇਹਨਾਂ ਦੰਦਾਂ 'ਤੇ ਸੁੱਟ ਕੇ ਸੌਂ ਜਾਂਦਾ। ਕੰਧ ਵਾਲੀਆਂ ਮੋਰੀਆਂ ਵੀ ਉਸਨੇ ਇਸੇ ਕੰਮ ਲਈ ਹੀ ਬਣਾਈਆਂ ਹੋਈਆਂ ਸਨ।

ਮਈ 1967 ਵਿਚ ਮੈਂ ਹਾਥੀਆਂ ਦੇ ਸੌਣ ਦੀਆਂ ਆਦਤਾਂ ਦਾ ਇਕ ਅਧਿਅਨ ਕੀਤਾ। ਉੱਤਰ ਪ੍ਰਦੇਸ਼ ਦੀਆਂ ਪਹਾੜੀਆਂ ਦੇ ਪੈਰਾਂ ਵਿਚਲੇ ਜੰਗਲ ਵਿੱਚ ਉਦੋਂ ਬਹੁਤ ਗਰਮੀ ਸੀ। ਸਾਰਾ ਦਿਨ ਲੂ ਚਲਦੀ ਅਤੇ ਪਾਣੀ ਦੇ ਸਰੋਤ ਵੀ ਸੁੱਕੇ ਪਏ ਸਨ। ਸੁਵੱਖਤੇ ਹੀ ਕੋਈ ਦਸ ਵਜੇ ਮੈਂ ਹਾਥੀਆਂ ਦਾ ਝੁੰਡ ਵੇਖਿਆ। ਇਹ ਜੰਗਲ ਵਿਚੋਂ ਆ ਕੇ ਦਰਖ਼ਤਾਂ ਦੇ ਪ੍ਰਛਾਵਿਆਂ ਵਿਚ ਹੋ ਰਹੇ ਸਨ। ਛਾਂ ਵਿਚ ਪਹਿਲਾਂ ਆਉਣ ਵਾਲਿਆਂ ਵਿਚ ਹਥਣੀਆਂ ਅਤੇ ਬੱਚੇ ਸਨ। 23 ਮਈ 1967 ਵਾਲੇ ਦਿਨ ਮੈਂ ਆਪਣੀ ਕਾਪੀ ਵਿਚ ਇਹ ਗੱਲਾਂ ਨੋਟ ਕੀਤੀਆਂ :

— ਛਾਂ ਵਿਚ ਲੰਮਾ ਲੈਣ ਵਾਲਾ ਸਭ ਤੋਂ ਪਹਿਲਾਂ ਸਭ ਤੋਂ ਛੋਟਾ ਬੱਚਾ ਸੀ, ਉਸ ਪਿਛੋਂ ਵੱਡੇ ਬੱਚੇ। ਫਿਰ ਕੁਝ ਵੱਡੇ ਵੀ ਪੈ ਗਏ ਭਾਵੇਂ ਕਿ ਉਹਨਾਂ ਵਿਚੋਂ ਬਹੁਤੇ ਖਲੋਤੇ ਹੀ ਸੁੱਤੇ ਰਹੇ। ਕਦੀ ਕਦੀ ਉਹ ਮੂੰਹ ਖੋਲ੍ਹਦੇ ਅਤੇ ਉਬਾਸੀ ਲੈਂਦੇ। ਇਕ ਵੱਡਾ ਹਾਥੀ ਨੁੱਕਰ ਵਿਚ ਲੱਗਾ ਹੋਇਆ ਸੀ। ਇਕ ਸ਼ੈਤਾਨ ਬੱਚਾ ਲੱਤਾਂ ਭਾਰ ਹੀ ਰਿਹਾ।

— ਸੁੱਤਿਆਂ ਇਹ ਹਾਥੀ ਰੁੱਖ ਦੇ ਤਣੇ ਤੋਂ ਪਰ੍ਹੇ ਨੂੰ ਮੂੰਹ ਕਰਕੇ ਖਲੋਂਦੇ ਹਨ, ਪਿੱਠ ਉਸ ਰੁੱਖ ਵਾਲੇ ਪਾਸੇ ਹੁੰਦੀ ਹੈ, ਇਹ ਸਵੈ-ਰੱਖਿਆ ਵਾਲੀ ਗੱਲ ਹੈ ਕਿਉਂਕਿ ਇੰਜ ਉਹ ਦੁਸ਼ਮਣ ਨੂੰ ਆਉਂਦਿਆਂ ਸਹਿਜੇ ਹੀ ਵੇਖ ਸਕਦੇ ਹਨ। ਉਹ ਸਭ ਪੈਰ ਮਾਰ ਮਾਰ ਮਿੱਟੀ ਪੁੱਟ ਰਹੇ ਸਨ, ਇਸਨੂੰ ਉਹ ਆਪਣੀਆਂ ਪਿੱਠਾਂ 'ਤੇ ਸੁੱਟ ਕੇ ਮੱਖੀਆਂ ਜਾਂ ਮੱਛਰਾਂ ਨੂੰ ਉਡਾ ਰਹੇ ਸਨ। ਕਈਆਂ ਨੇ ਤਾਂ ਆਪਣੀਆਂ ਸੁੰਡਾਂ ਵਿਚ ਛੋਟੀਆਂ ਟਾਹਣੀਆਂ ਵੀ ਫੜੀਆਂ ਹੋਈਆਂ ਸਨ ਅਤੇ ਇਹਨਾਂ ਤੋਂ ਮੱਖੀਆਂ ਉਡਾਉਣ ਦਾ ਕੰਮ ਲੈਂਦੇ ਸਨ। ਉਹ ਆਪਣੇ ਕੰਨ ਵੀ ਤੇਜ਼ੀ ਨਾਲ ਹਿਲਾ ਰਹੇ ਸਨ।

— ਵੱਡੇ ਹਾਥੀਆਂ ਨੇ ਸੌਣ ਵੇਲੇ ਆਪਣੀਆਂ ਸੁੰਡਾਂ ਦੂਜੇ ਹਾਥੀਆਂ ਅਤੇ ਬੱਚਿਆਂ ਉਤੇ ਰੱਖੀਆਂ ਹੋਈਆਂ ਸਨ। ਬੱਚੇ ਭਾਵੇਂ ਇਹ ਭਾਰ ਝੱਲ ਸਕਦੇ ਸਨ ਜਾਂ ਨਹੀਂ ਪਰ ਵੱਡਿਆਂ ਨੇ ਉਹਨਾਂ ਨੂੰ ਸੁੰਡਾਂ ਨਾਲ ਪੱਕੀ ਤਰ੍ਹਾਂ ਫੜ ਰਖਿਆ ਸੀ ਅਤੇ ਉਹਨਾਂ ਨੂੰ ਹਿੱਲਣ ਨਹੀਂ ਸੀ ਦਿੰਦੇ।

— ਗਰਮੀਆਂ ਦੇ ਸੂਰਜ ਦੀ ਤਪਸ਼ ਹੋਰ ਵਧ ਗਈ ਸੀ। ਵਾਦੀ ਵਿਚ ਚੁੱਪ ਸੀ। ਪੱਤੇ ਵੀ ਨਹੀਂ ਸੀ ਖੜਕਦੇ। ਹਾਥੀ ਪੱਕੇ ਪੈਰੀਂ ਖੜ੍ਹੇ ਸਨ ਅਤੇ ਆਪਣੇ ਸੁੰਡ ਲਮਕਾਈ ਇੰਜ ਲਗ ਰਹੇ ਸਨ ਜਿਵੇਂ ਕਿਸੇ ਪੁਰਾਣੇ ਮੰਦਰ ਦੇ ਪੀਲੇ ਪਾਵੇ ਹੋਣ। ਸਭ ਘੂਕ ਸੁੱਤੇ ਪਏ ਸਨ। ਫ਼ੜਕਦੇ ਹੋਏ ਕੰਨ ਵੀ ਹੁਣ ਅਹਿਲ ਸਨ। ਕੁਝ ਜਾਵਨਰ ਤਾਂ ਸੱਚੀਂ ਘੁਰਾੜੇ ਮਾਰ ਰਹੇ ਸਨ।

— ਸਾਲ੍ਹ ਦੇ ਇਕ ਦਰਖ਼ਤ ਦੀ ਛਾਵੇਂ ਉੱਚੀ ਥਾਂ 'ਤੇ ਬੈਠੇ ਅਸੀਂ ਇਹ ਸਭ ਵੇਖ ਰਹੇ ਸਾਂ। ਫ਼ੋਟੋ ਲੈਣ ਦੀ ਇੱਛਾ ਨਾਲ ਅਸੀਂ ਵਾਦੀ ਵਿਚ ਹੇਠਾਂ ਉੱਤਰੇ ਅਤੇ ਅਛੋਪਲੇ ਜਿਹੇ ਸੁੱਤੇ ਸੁੰਡ ਦੇ ਕੋਲ ਜਾਂ ਅੱਪੜੇ। ਰਖਵਾਲੀਆਂ ਮਾਂਵਾਂ ਹਥਣੀਆਂ ਵੀ ਸੁੱਤੀਆਂ ਹੋਈਆਂ ਸਨ। ਸਾਡੀ ਕਿਸਮਤ ਚੰਗੀ ਸੀ ਅਤੇ ਕੁਝ ਬਹੁਤ ਵਧੀਆ ਫ਼ੋਟੋਆਂ ਲੈ ਲਈਆਂ।

— ਸੂਰਜ ਹੋਰ ਉੱਚਾ ਹੋ ਗਿਆ ਸੀ। ਕੁਝ ਹਾਥੀਆਂ ਤੇ ਹੁਣ ਧੁੱਪ ਸਿੱਧੀ ਪੈ ਰਹੀ ਸੀ। ਉਹ ਛਾਂ ਵੱਲ ਨੂੰ ਸਰਕਣ ਲੱਗੇ। ਸਾਡੀਆਂ ਘੜੀਆਂ ਹੁਣ 1 ਵਜਾ ਰਹੀਆਂ ਸਨ। ਇਕ ਘੰਟੇ ਦੀ ਨੀਂਦ ਅਤੇ ਆਰਾਮ ਨੇ ਜਾਨਵਰਾਂ ਨੂੰ ਤਰੋ-ਤਾਜ਼ਾ ਕਰ ਦਿੱਤਾ ਸੀ। ਇਕ ਇਕ ਕਰਕੇ ਉਹ ਛਾਂ ਵਿਚੋਂ ਬਾਹਰ ਆਉਣ ਲੱਗੇ ਅਤੇ ਚਰਾਂਦ ਵਿਚ ਖੁੱਲ੍ਹੇ ਥਾਂ ਚੁਗਣ ਲੱਗ ਪਏ। ਕੁਝ ਇਕ ਟਾਹਣੀਆਂ ਦੀਆਂ ਟਾਹਣੀਆਂ ਤੋੜ ਕੇ ਖਾ ਰਹੇ ਸਨ।

— ਦੁੱਧ ਚੁੰਘਦੇ ਬੱਚੇ ਅਜੇ ਵੀ ਸੁੱਤੇ ਪਏ ਸਨ। ਉਹਨਾਂ ਦੀਆਂ ਮਾਵਾਂ ਸੁੰਡਾਂ ਨਾਲ ਬੜੇ ਲਾਡ ਪਿਆਰ ਕਰਦੀਆਂ ਉਹਨਾਂ ਨੂੰ ਜਗਾ ਰਹੀਆਂ ਸਨ। ਉਹਨਾਂ ਨੂੰ ਲੈ ਕੇ ਫਿਰ ਉਹ ਤੁਰ ਗਈਆਂ।

## ਵਾਸ

ਏਸ਼ੀਅਨ ਹਾਥੀ ਮੁੱਖ ਤੌਰ 'ਤੇ ਹਿਮਾਲਾ ਪਰਬਤ ਦੇ ਜੰਗਲਾਂ ਵਿਚ ਉੱਤਰ ਪ੍ਰਦੇਸ਼ ਦੇ ਪੱਛਮੀ ਹਿੱਸੇ ਵਿਚ, ਆਸਾਮ ਅਤੇ ਬੰਗਾਲ ਵਿਚ, ਬਰਮਾ, ਸਿਆਮ, ਇੰਡੋ ਚੀਨ, ਮਲੇਸ਼ੀਆ, ਸਮਾਟਰਾ ਤੇ ਬੋਰਨੀਓ ਜੋ ਹੁਣ ਕਲੀਮਨਤਾਨ ਕਰਕੇ ਪ੍ਰਸਿੱਧ ਹੈ, ਨੀਲਗਰੀ ਦੀਆਂ ਪਹਾੜੀਆਂ, ਪੱਛਮੀ ਘਾਟ, ਮੈਸੂਰ , ਕੁਰਗ, ਟਰਾਵਨਕੋਰ ਅਤੇ ਕੁਝ ਹੱਦ ਤੱਕ ਉੜੀਸਾ ਅਤੇ ਬਿਹਾਰ ਵਿਚ ਪਾਏ ਜਾਂਦੇ ਹਨ।

ਆਮ ਕਰਕੇ ਹਾਥੀ 1524 ਮੀਟਰ ਤੋਂ ਵੱਧ ਉਚਾਈ ਤੇ ਨਹੀਂ ਹੁੰਦੇ। ਪਰ ਬਰਮਾ ਵਿਚ ਇਹ ਬਾਂਸ ਦੇ ਜੰਗਲਾਂ ਵਿਚ 3050 ਮੀਟਰ ਜਾਂ ਇਸ ਤੋਂ ਵੀ ਉੱਚੀਆਂ ਥਾਂਵਾਂ 'ਤੇ ਮਿਲਦੇ ਹਨ। ਸਿੱਕਮ ਵਿਚ ਹਾਥੀਆਂ ਦੇ ਪੈਰਾਂ ਦੇ ਨਿਸ਼ਾਨ ਬਰਫ਼ ਵਿਚ 3600 ਮੀਟਰ ਦੀ ਉਚਾਈ ਤੱਕ ਵੀ ਦੇਖੇ ਗਏ ਹਨ। ਅਰੁਣਾਚਲ ਪ੍ਰਦੇਸ਼ ਦੇ ਸੁਬਾਂਨਗਿਰੀ ਅਤੇ ਕੀਮਿੰਗ ਜ਼ਿਲ੍ਹਿਆਂ ਵਿਚ 2134 ਮੀਟਰ ਤੱਕ ਦੀ ਉਚਾਈ 'ਤੇ ਹਾਥੀ ਪਾਏ ਜਾਂਦੇ ਹਨ।

## ਸਵਾਰੀ ਲਈ ਹਾਥੀ

ਪੁਰਾਣੇ ਸਮੇਂ ਵਿਚ ਹਾਥੀ ਦੀ ਸਵਾਰੀ ਕਰਨਾ ਬੜੇ ਹੀ ਮਾਣ ਵਾਲੀ ਗੱਲ ਸੀ। ਹਰ ਬੰਦੇ ਨੂੰ ਇਹ ਮਾਣ ਪ੍ਰਾਪਤ ਨਹੀਂ ਸੀ ਹੋ ਸਕਦਾ। ਇਹ ਤਾਂ ਰਾਜਿਆਂ ਅਤੇ ਸਰਦਾਰਾਂ ਦੇ ਹਿੱਸੇ ਹੀ ਆਉਂਦਾ ਸੀ। ਸਾਧਾਰਣ ਲੋਕ ਆਪਣੇ ਵਿਆਹ

ਵੇਲੇ ਜਾਂ ਕਿਸੇ ਹੋਰ ਖ਼ਾਸ ਮੌਕੇ ਤੇ ਹੀ ਹਾਥੀ 'ਤੇ ਸਵਾਰ ਹੋ ਸਕਦੇ ਸਨ। ਪਤੰਜਲੀ ਅਨੁਸਾਰ ਜਿਹੜੇ ਵਿਦਵਾਨ ਵਿਆਕਰਣ ਦੀ ਹਰ ਪੱਖੋਂ ਪ੍ਰਬੀਨਤਾ ਪ੍ਰਾਪਤ ਕਰ ਲੈਂਦੇ ਸਨ ਉਨ੍ਹਾਂ ਨੂੰ ਹਾਥੀ ਭੇਟਾ ਕੀਤੇ ਜਾਂਦੇ ਸਨ। ਇੰਜ ਮਗਧ ਦੇ ਰਾਜੇ ਨੇ ਪਾਣਿਨੀ ਨੂੰ ਹਾਥੀ ਦੇ ਕੇ ਸਨਮਾਨਿਆ ਸੀ।

ਹਾਥੀ ਦੀ ਸਵਾਰੀ ਲਈ ਥੋੜ੍ਹਾ ਹੁਨਰ ਆਉਣਾ ਚਾਹੀਦਾ ਹੈ। ਔਰਤਾਂ, ਬਜ਼ੁਰਗਾਂ ਅਤੇ ਸਰੀਰਕ ਤੌਰ ਤੇ ਨਕਾਰਾ ਲੋਕਾਂ ਨੂੰ ਹੌਦੇ ਉੱਤੇ ਪੁੱਜਣ ਲਈ ਪੌੜੀ ਦੀ ਵਰਤੋਂ ਕਰਨੀ ਪੈਂਦੀ ਹੈ। ਪਰ ਜੇ ਬੰਦਾ ਜ਼ਰਾ ਹੁਸ਼ਿਆਰ ਹੋਵੇ ਤਾਂ ਉਹ ਬੈਠੇ ਜਾਨਵਰ 'ਤੇ ਪੂਛ ਫੜ ਕੇ ਗੋਡਿਆਂ 'ਤੇ ਪੈਰ ਰੱਖਦਾ ਉਤੇ ਪੁੱਜ ਜਾਂਦਾ ਹੈ। ਜੇ ਹਾਥੀ ਖਲੋਤਾ ਹੋਵੇ ਤਾਂ ਮਹਾਵਤ ਦੇ ਇਸ਼ਾਰੇ 'ਤੇ ਉਹ ਅਗਲੀ ਇਕ ਲੱਤ ਮੋੜ ਲੈਂਦਾ ਹੈ। ਤਦ ਬੰਦਾ ਲੱਤ ਦੇ ਇਸ ਮੋੜ ਤੇ ਇਕ ਪੈਰ ਰੱਖਦਾ, ਜਾਨਵਰ ਦਾ ਇਕ ਕੰਨ ਫੜਦਾ ਉਪਰ ਛਾਲ ਮਾਰ ਜਾਂਦਾ ਹੈ। ਸੁੰਡ ਰਾਹੀਂ ਹਾਥੀ 'ਤੇ ਚੜ੍ਹਨਾ ਇਕ ਬੜੀ ਨਾਜ਼ਕ ਕਿਰਿਆ ਹੈ। ਬੰਦਾ ਸੁੰਡ ਦੇ ਐਨ ਸਿਰੇ ਤੇ ਖੜ੍ਹਾ ਕੰਨਾਂ ਕੋਲ ਸੁੰਡ ਦੇ ਮੁੱਢ ਨੂੰ ਦੋਹਾਂ ਹੱਥਾਂ ਨਾਲ ਘੁੱਟ ਕੇ ਫੜਦਾ ਹੈ। ਹਾਥੀ ਹੁਣ ਸਹਿਜੇ ਸਹਿਜੇ ਸੁੰਡ ਨੂੰ ਉਪਰ ਚੁੱਕਦਾ ਹੈ ਅਤੇ ਆਪਣੇ ਸਵਾਰ, ਮਨੁੱਖ ਨੂੰ ਹੌਦੇ ਤੱਕ ਪੁਚਾਉਂਦਾ ਹੈ। ਉਤਰਨ ਵੇਲੇ ਵੀ ਇਹਨਾ ਢੰਗਾਂ ਦੀ ਹੀ ਵਰਤੋਂ ਕੀਤੀ ਜਾਂਦੀ ਹੈ। ਪੂਛ ਫੜ ਕੇ ਜਾਂ ਕੰਨ ਫੜ ਕੇ ਬੰਦਾ ਹੇਠਾਂ ਨੂੰ ਤਿਲਕਦਾ ਆਉਂਦਾ ਹੈ। ਮੈਂ ਦੰਦਾਂ 'ਤੇ ਪੈਰ ਰੱਖ ਕੇ ਚੜ੍ਹਨ ਵਿਚ ਮਜ਼ਾ ਸਮਝਦਾ ਰਿਹਾ ਹਾਂ। ਇਕ ਇਸ਼ਾਰੇ 'ਤੇ ਹਾਥੀ ਆਪਣੇ ਦੰਦਾਂ ਨੂੰ ਬਹੁਤ ਹੇਠਾਂ ਕਰ ਦਿੰਦਾ ਸੀ। ਜਿਥੋਂ ਮੈਂ ਸੌਖਿਆਂ ਹੀ ਉਨ੍ਹਾਂ 'ਤੇ ਖਲੋ ਜਾਂਦਾ। ਫ਼ਿਰ ਉਹ ਦੰਦ ਉਪਰ ਨੂੰ ਚੁੱਕਦਾ ਅਤੇ ਮੈਂ ਸਵਾਰ ਹੋਣ ਵਿਚ ਸਫਲ ਹੋ ਜਾਂਦਾ।

ਖ਼ਾਸ ਮੌਕਿਆਂ ਉਤੇ ਹਾਥੀਆਂ ਨੂੰ ਬੜੇ ਧਿਆਨ ਨਾਲ ਸ਼ਿੰਗਾਰਿਆ ਜਾਂਦਾ ਹੈ। ਰਾਮਾਇਣ ਦੇ ਸਮੇਂ, ਮੁੱਖ ਸੜਕਾਂ ਉਤੋਂ ਲੰਘਣ ਵਾਲੇ ਹਾਥੀਆਂ ਦੇ ਦੰਦ ਸੋਨੇ 'ਚ ਮੜ੍ਹੇ ਹੁੰਦੇ ਸਨ, ਧੌਣਾਂ ਵਿਚ ਹਾਰ ਪਏ ਹੁੰਦੇ ਸਨ ਅਤੇ ਮੱਥਿਆਂ ਉਤੇ ਰੰਗ-ਬਰੰਗੇ ਚਿੱਤਰ ਉਲੀਕੇ ਗਏ ਹੁੰਦੇ ਸਨ। ਵੱਡੀਆਂ ਸੰਗਲੀਆਂ ਵਿਚ ਪਰੋਈਆਂ ਟੱਲੀਆਂ ਉਹਨਾਂ ਦੇ ਤੁਰਨ ਨਾਲ ਵੱਜਦੀਆਂ। ਇਹਨਾਂ ਦੇ ਹੌਦੇ ਵੀ ਸੋਨੇ ਦੇ ਹੁੰਦੇ ਸਨ ਅਤੇ ਇਹਨਾਂ 'ਤੇ ਝੰਡੇ ਝੁੱਲਦੇ ਹੁੰਦੇ ਸਨ।

ਜੰਗਲ ਵਿਚ ਜਦੋਂ ਭਰਤ, ਰਾਮ ਨੂੰ ਮਿਲਣ ਗਿਆ, ਜਿਹੜੇ ਹਾਥੀਆਂ ਨਾਲ ਉਹਨੇ ਗੰਗਾ ਪਾਰ ਕੀਤੀ, ਉਹਨਾਂ ਤੇ ਕਈ ਕੁਝ ਲਿਖ ਕੇ ਲਾਇਆ ਹੋਇਆ ਸੀ ਅਤੇ ਉਹ ਦਰਿਆ ਪਾਰ ਕਰਦੇ ਇੰਜ ਲਗਦੇ ਸਨ ਜਿਵੇਂ ਪਹਾੜੀਆਂ ਨੂੰ ਖੰਭ ਲੱਗੇ ਹੋਣ। ਵਿਸ਼ਵਾਮਿੱਤਰ ਨੇ ਵਸ਼ਿਸ਼ਟ ਨੂੰ ਕਾਮਧੇਨ ਗਾਂ ਬਦਲੇ ਸੋਨੇ ਦੇ ਸੰਗਲਾਂ ਅਤੇ ਮਾਲਾਵਾਂ ਵਾਲੇ 14000 ਹਾਥੀ ਦੇਣ ਦੀ ਪੇਸ਼ਕਸ਼ ਕੀਤੀ ਸੀ।

ਸ਼ਾਹੀ ਸ਼ਾਨ-ਸ਼ੌਕਤ ਦੇ ਦਿਖਾਵੇ ਵਿਚ ਹਾਥੀਆਂ ਦਾ ਯੋਗਦਾਨ ਅਹਿਮ ਹੁੰਦਾ ਸੀ। ਭਾਰਤੀ ਰਾਜੇ, ਸਰਦਾਰ ਅਤੇ ਜ਼ਿਮੀਦਾਰ ਹਜ਼ਾਰਾਂ ਦੀ ਗਿਣਤੀ ਵਿਚ ਹਾਥੀ ਰਖਿਆ ਕਰਦੇ ਸਨ। ਸੌ ਸਾਲ ਪਹਿਲਾਂ ਹੀ, ਆਧੁਨਿਕ ਨੇਪਾਲ ਵਿਚ ਰਾਣਾ ਵੰਸ਼ ਦੇ ਮੋਢੀ ਮਹਾਰਾਜਾ ਜੰਗ ਬਹਾਦਰ ਦੇ ਤਬੇਲੇ ਵਿਚ ਇਕ ਹਜ਼ਾਰ ਹਾਥੀ ਹੁੰਦੇ ਸਨ।

ਨੇਪਾਲ ਦੇ ਹਰ ਸ਼ਹਿਜ਼ਾਦੇ ਕੋਲ ਹਾਥੀ ਹੁੰਦੇ ਸਨ ਜਿਨ੍ਹਾਂ ਦੀ ਗਿਣਤੀ ਉਸ ਦੀ ਹੈਸੀਅਤ ਅਨੁਸਾਰ ਹੋਇਆ ਕਰਦੀ ਸੀ। ਮੈਸੂਰ ਦੇ ਮਹਾਰਾਜੇ ਕੋਲ ਵੀ ਇਕ ਹਜ਼ਾਰ ਹਾਥੀ ਹੁੰਦੇ ਸਨ। ਦੁਸਹਿਰੇ ਦੇ ਜਲੂਸ ਵਿਚ ਇਹਨਾਂ ਨੂੰ ਸ਼ਿੰਗਾਰ ਕੇ ਲਿਜਾਇਆ ਜਾਂਦਾ ਸੀ। ਮਹਾਰਾਜ ਆਪ ਇਕ ਵਧੀਆ ਹਾਥੀ 'ਤੇ ਸਵਾਰੀ ਕਰਦਾ। ਹਾਥੀ ਨੂੰ ਵਧੀਆ ਸਾਜ਼ਾਂ ਅਤੇ ਗਹਿਣਿਆਂ ਨਾਲ ਸਜਾਇਆ ਜਾਂਦਾ। ਮੱਥੇ 'ਤੇ ਹੀਰੇ ਜੜੀਆਂ ਸੋਨੇ ਦੀਆਂ ਪਲੇਟਾਂ ਹੁੰਦੀਆਂ। ਪੂਰੇ ਸਜੇ ਸਜਾਏ ਦੋ ਹੋਰ ਹਾਥੀ ਇਸਦੇ ਪਿੱਛੇ ਹੁੰਦੇ ਪਰ ਇਹਨਾਂ ਦੇ ਹੌਦੇ ਖ਼ਾਲੀ ਹੁੰਦੇ। ਸ਼ਾਹੀ ਲੋਕਾਂ ਦਾ ਵਿਸ਼ਵਾਸ਼ ਸੀ ਕਿ ਇਹਨਾਂ ਹੌਦਿਆਂ ਵਿਚ ਉਹਨਾਂ ਦੇ ਜਠੇਰੇ ਸਵਾਰ ਹੁੰਦੇ ਹਨ। ਇਸ ਢੰਗ ਨਾਲ ਉਹ ਆਪਣੇ ਜਠੇਰਿਆਂ ਦਾ ਆਦਰ ਕਰਦੇ ਸਨ ਜਿਨ੍ਹਾਂ ਨੇ ਮੈਸੂਰ ਨੂੰ ਸਥਾਪਤ ਕੀਤਾ ਅਤੇ ਖ਼ੁਸ਼ਹਾਲੀ ਲਿਆਂਦੀ।

ਬੜੋਦਾ ਹੁਣ ਵਡੋਡਾਰਾ ਦਾ ਰਾਜਾ ਅਤੇ ਕੋਲਹਾਪੁਰ ਦਾ ਬਾਦਸ਼ਾਹ ਹਾਥੀਆਂ ਦੀ ਲੜਾਈ ਕਰਾਉਣ ਦੇ ਬੜੇ ਸ਼ੌਕੀਨ ਸਨ। ਬੜੋਦੇ ਵਾਲੇ ਦਾ ਹਾਥੀ ਵੱਡਾ ਸਾਰਾ ਪਹਾੜ ਦਾ ਪਹਾੜ ਹੀ ਸੀ। ਉਸਦੀ ਉਮਰ ਵੀ 80 ਸਾਲ ਦੱਸੀ ਜਾਂਦੀ ਸੀ। ਉਸਦੇ ਦੰਦ ਲੰਮੇ ਸਨ। ਉਸਦਾ ਹੌਦਾ ਸੋਨੇ ਦਾ ਬਣਿਆ ਹੋਇਆ ਸੀ। ਇਸਦੇ ਸਾਜ਼ ਬੜੇ ਹੀ ਲਿਸ਼ਕਣੇ ਸਨ।

ਅੱਜ ਵੀ, ਗਣਤੰਤਰ ਦਿਵਸ 'ਤੇ ਸਭਿਆਚਾਰਕ ਜਲੂਸ ਦੀ ਅਗਵਾਈ ਹਾਥੀ ਹੀ ਕਰਦੇ ਹਨ। ਜਦੋਂ ਪਹਿਲਾ ਹਾਥੀ ਸਲਾਮੀ ਵਾਲੀ ਥਾਂ ਤੋਂ ਲੰਘਦਾ ਹੈ, ਆਪਣਾ ਸੁੰਡ ਚੁੱਕ ਕੇ ਉਹ ਰਾਸ਼ਟਰਪਤੀ ਨੂੰ ਸਲਾਮੀ ਦਿੰਦਾ ਹੈ ਅਤੇ ਖ਼ੁਸ਼ੀ ਭਰੀ ਚਿੰਘਾੜ ਮਾਰਦਾ ਹੈ। ਸੰਨ 1962 ਵਿਚ ਗਣਤੰਤਰ ਦਿਵਸ ਦੇ ਸਭਿਆਚਾਰਕ ਜਲੂਸ ਦੀ ਅਗਵਾਈ ਇਕ ਬੱਚੀ ਹਥਣੀ ਨੇ ਕੀਤੀ ਸੀ ਜਿਸਦਾ ਨਾਂ ਉਰਵਸ਼ੀ ਸੀ। ਉਹ ਇੰਨੀ ਪਿਆਰੀ ਸੀ ਕਿ ਅਖ਼ਬਾਰਾਂ ਵਾਲੇ ਉਸਦੇ ਦੀਵਾਨੇ ਹੋ ਗਏ। ਉਰਵਸ਼ੀ ਦਿੱਲੀ ਦੇ ਚਿੜੀਆਘਰ ਵਿਚੋਂ ਸੀ ਅਤੇ ਵੱਡੀ ਹੋਣ ਤੱਕ ਉਸਨੇ ਕਈ ਕੁਝ ਸਿਖ ਲਿਆ ਸੀ। ਉਹ ਮੂੰਹ ਨਾਲ ਹਾਰਮੋਨੀਅਮ ਵਜਾ ਲੈਂਦੀ ਸੀ। ਪੈਰੀਂ ਬੱਝੇ ਘੁੰਗਰੂਆਂ ਦੀ ਤਾਲ 'ਤੇ ਨੱਚ ਲੈਂਦੀ ਸੀ। ਗੋਪਾਲ ਅਤੇ ਰਾਜਲੱਛਮੀ ਹੋਰ ਹਾਥੀ ਸਨ। ਇਹ ਲੋਕਾਂ ਨੂੰ ਖ਼ੁਸ਼ ਕਰਨ ਵਾਲੀਆਂ ਖੇਡਾਂ ਖੇਡਦੇ ਸਨ। ਰਾਜਲੱਛਮੀ ਫੁੱਟਬਾਲ ਨੂੰ ਕਿੱਕ ਮਾਰ ਕੇ ਸਿੱਧਾ ਗੋਲਾਂ ਵਿਚ ਸੁੱਟਣ ਦੀ ਮਾਹਰ ਸੀ।

ਹਾਥੀਆਂ ਦੁਆਰਾ ਕੀਤੇ ਕਰਤਬਾਂ ਤੋਂ ਪਾਠਕ ਬਹੁਤ ਹੱਦ ਤੱਕ ਜਾਣੂ ਹਨ। ਪ੍ਰਾਹੁਣੇ ਗਲ ਹਾਰ ਪਾਉਣੇ, ਮਹਾਵਤ ਨੂੰ ਸਿੱਕੇ ਫੜਾਉਣੇ, ਚਾਰੇ ਪੈਰ ਇਕੱਠੇ ਕਰਕੇ ਇਕ ਸਟੂਲ ਵਰਗੀ ਛੋਟੀ ਥਾਂ ਤੇ ਖੜ੍ਹੇ ਹੋਣਾ, ਰੋਲਰਾਂ ਅਤੇ ਗੋਲ ਸ਼ਤੀਰੀਆਂ ਉਤੇ ਆਪਣੇ ਵੱਡੇ ਸਰੀਰ ਨੂੰ ਸੰਤੁਲਨ ਕਰਨਾ ਆਦਿ ਅਜਿਹੇ ਹੀ ਕਰਤਬ ਹਨ। ਦਿੱਲੀ ਚਿੜੀਆਘਰ ਦਾ ਇਕ ਹਾਥੀ ਤਾਂ ਸਿੱਧਾ ਹੀ ਖੂਹ 'ਚੋਂ ਪਾਣੀ ਕੱਢ ਲੈਂਦਾ ਸੀ। ਉਹ ਸੁੰਡ ਨਾਲ ਲੱਜ ਖਿੱਚਦਾ, ਇਸ ਨੂੰ ਪੈਰ ਥੱਲੇ ਲੈ ਲੈਂਦਾ, ਲੱਜ ਨੂੰ ਹੋਰ ਖਿੱਚਦਾ, ਫਿਰ ਪੈਰ ਥੱਲੇ ਲੈਂਦਾ ਅਤੇ ਇੰਜ ਬਾਲਟੀ ਨੂੰ ਬਾਹਰ ਤੱਕ ਲੈ ਆਉਂਦਾ। ਫਿਰ ਉਹ ਹੌਲੀ ਜਿਹੀ ਬਾਲਟੀ ਨੂੰ ਸੁੰਡ ਨਾਲ ਫੜਦਾ ਅਤੇ ਥੱਲੇ ਰੱਖ ਦਿੰਦਾ।

ਕਈ ਸਰਕਸ ਕੰਪਨੀਆਂ ਹਾਥੀਆਂ ਨੂੰ ਆਪਣਾ ਸਾਰਾ ਭਾਰ ਸੁੰਡ ਅਤੇ ਅਗਲੀਆਂ

ਲੱਤਾਂ 'ਤੇ ਸੰਤੁਲਨ ਕਰਨਾ ਸਿਖਾ ਦਿੰਦੀਆਂ ਹਨ। ਇਸ ਤਰ੍ਹਾਂ ਸਿਰ ਭਾਰ ਖੜ੍ਹਾ ਹੋ ਕੇ ਤਾਂ ਹਾਥੀ ਬਹੁਤ ਹੀ ਲੁਭਾਵਣਾ ਦ੍ਰਿਸ਼ ਪੇਸ਼ ਕਰਦਾ ਹੈ। ਇਹ ਵੀ ਵੇਖਣ ਵਿਚ ਆਇਆ ਹੈ ਕਿ ਪਾਲਤੂ ਹਾਥੀਆਂ ਦੇ ਬੱਚੇ ਜੰਗਲੀ ਬੱਚਿਆਂ ਨਾਲੋਂ ਛੇਤੀ ਸਿੱਖਦੇ ਹਨ।

ਤ੍ਰੀਵੈਂਦਰਮ, ਅੱਜਕੱਲ੍ਹ ਤਿਰੂਵਨੰਤਪੁਰਮ ਵਿਚ ਦੋ ਦੋ ਸਾਲ ਦੇ ਦੋ ਬੱਚੇ ਸਨ ਜਿਨ੍ਹਾਂ ਨੇ ਪ੍ਰਾਹੁਣਿਆਂ ਦੇ ਗਲਾਂ ਵਿਚ ਹਾਰ ਪਾਉਣੇ ਅਤੇ ਝੰਡੇ ਲਹਿਰਾਉਣੇ ਸਿਖ ਲਏ ਸਨ। ਉਹ ਗਣੇਸ਼ ਪੂਜਾ ਦੀ ਨਕਲ ਵੀ ਬਹੁਤ ਵਧੀਆ ਕਰਦੇ ਸਨ। ਉਹਨਾਂ ਵਿਚੋਂ ਇਕ ਗਣੇਸ਼ ਬਣ ਜਾਂਦਾ ਅਤੇ ਦੂਜਾ ਸ਼ਰਧਾਲੂ ਬਣ ਕੇ ਫੁੱਲ ਅਤੇ ਨਰੇਲ ਭੇਟ ਕਰਦਾ ਅਤੇ ਟੱਲ ਖੜਕਾਉਂਦਾ। ਫਿਰ ਉਹ ਗੋਡਿਆਂ ਭਾਰ ਹੋ ਕੇ, ਸਿਰ ਨੀਵਾਂ ਕਰਕੇ ਅਸੀਸ ਲੈਣ ਵਾਲੀਆਂ ਹਰਕਤਾਂ ਕਰਦਾ। ਦੂਜਾ ਵਰ ਦੇਣ ਵਾਂਗ ਆਪਣਾ ਸੁੰਡ ਉੱਚਾ ਕਰਦਾ। ਇਹਨਾਂ ਦੇ ਨਾਂ ਸੀ ਭਾਸਕਰਨ ਅਤੇ ਰਾਮਵਰਧਨ। ਉਹ ਸੁੰਡ ਵਿਚ ਚਾਕ ਫੜ ਕੇ ਜੀ ਆਇਆਂ ਨੂੰ ਅਤੇ ਧੰਨਵਾਦ ਵਰਗੇ ਸ਼ਬਦ ਵੀ ਲਿਖ ਲੈਂਦੇ ਸਨ। ਉਹ ਅੰਕ ਗਣਿਤ ਦੇ ਸਾਧਾਰਣ ਸਵਾਲ ਵੀ ਕੱਢ ਲੈਂਦੇ ਸਨ। ਉਹਨਾਂ ਨੂੰ ਵਾਜੇ ਤੇ ਕੌਮੀ ਗੀਤ ਵਜਾਉਣਾ ਵੀ ਸਿਖਾਇਆ ਜਾ ਰਿਹਾ ਸੀ। ਸਿਖਿਆ ਦੇਣ ਵਾਲਾ ਪੂਰੇ ਵਿਸ਼ਵਾਸ ਨਾਲ ਕਹਿੰਦਾ ਸੀ ਕਿ ਉਹ ਇਹ ਕਰਤਬ ਵੀ ਸਿੱਖ ਜਾਣਗੇ। ਇਕ ਸਰਕਸ ਕੰਪਨੀ ਦੇ ਬੈਂਡ ਮਾਸਟਰ ਨੇ ਇਹ ਗੱਲ ਵੀ ਦੱਸੀ ਕਿ ਹਾਥੀ ਸੰਗੀਤ ਨੂੰ ਪਿਆਰ ਕਰਦੇ ਹਨ।

3

# ਹਾਥੀ ਦੀ ਮਹਿਮਾ

## ਇਤਿਹਾਸ ਅਤੇ ਮਿਥਹਾਸ ਵਿਚ ਹਾਥੀ

ਭਾਰਤੀ ਕਲਾ ਅਤੇ ਸਾਹਿਤ ਵਿਚ ਹਾਥੀ ਦਾ ਬੜਾ ਉਘਾ ਸਥਾਨ ਰਿਹਾ ਹੈ। ਜਾਤਕ ਕਥਾਵਾਂ, ਪੰਚਤੰਤਰ ਦੀਆਂ ਕਹਾਣੀਆਂ ਆਦਿ ਵਿਚ ਇਸਦਾ ਆਮ ਜ਼ਿਕਰ ਆਉਂਦਾ ਹੈ। ਗੱਜ ਜਾਤਕ ਵਿਚ ਬੋਧੀਸਤਵ ਹਾਥੀ ਦਾ ਹੀ ਇਕ ਰੂਪ ਸੀ। ਉਹ ਉਸ ਵੇਲੇ 8000 ਹਾਥੀਆਂ ਦਾ ਮੁਖੀ ਸੀ। ਉਸਦੀਆਂ ਦੋ ਕਹਾਣੀਆਂ ਹਨ। ਇਕ ਵਿਚ ਪਤਾ ਨਹੀਂ ਕਿਉਂ ਉਸਨੇ ਆਪਣੀ ਮਹਾਰਾਣੀ ਨੂੰ ਗੁੱਸੇ ਕਰ ਲਿਆ। ਉਸਨੂੰ ਸਬਕ ਸਿਖਾਉਣ ਲਈ ਰਾਣੀ ਨੇ ਸਭ ਕੁਝ ਤਿਆਗ ਦਿੱਤਾ ਅਤੇ ਕਾਸ਼ੀ ਦੀ ਮਹਾਰਾਣੀ



ਬਨਣ ਦਾ ਟੀਚਾ ਮਿੱਥ ਲਿਆ। ਇਸ ਵਿਚ ਉਹ ਸਫ਼ਲ ਵੀ ਹੋ ਗਈ। ਹੁਣ ਉਸਨੇ ਇਕ ਸ਼ਿਕਾਰੀ ਨੂੰ ਹੁਕਮ ਦਿੱਤਾ ਕਿ ਉਹ ਬੋਧੀਸਤਵ ਦੇ ਦੰਦ ਕੱਢ ਲਿਆਵੇ। ਸ਼ਿਕਾਰੀ ਕੋਲੋਂ ਇਹ ਦੰਦ ਕੱਢੇ ਨਾ ਗਏ, ਉਸਨੇ ਬੜਾ ਜ਼ੋਰ ਲਾਇਆ, ਪਰ ਹਾਥੀ ਗੁੱਸੇ ਵਿਚ ਨਾ ਆਇਆ। ਉਹ ਤਾਂ ਸ਼ਿਕਾਰੀ 'ਤੇ ਤਰਸ ਕਰ ਰਿਹਾ ਸੀ। ਉਸਨੇ ਆਪ ਆਪਣੇ ਦੰਦ ਉਖੇੜ ਦੇ ਸ਼ਿਕਾਰੀ ਨੂੰ ਫੜਾ ਦਿੱਤੇ ਤਾਂ ਜੋ ਉਹ ਮਹਾਰਾਣੀ ਕੋਲ ਪਹੁੰਚਾ ਸਕੇ। ਇਨ੍ਹਾਂ ਦੰਦਾਂ ਨੂੰ ਵੇਖ ਕੇ ਰਾਣੀ ਦਾ ਮਨ ਭਰ ਆਇਆ। ਉਹ ਪਛਤਾਉਣ ਲੱਗੀ, ਹੁਣ ਬੋਧੀਸਤਵ ਉਸਨੂੰ ਪਤਿਆਉਣ ਲਈ ਗਿਆ। ਅਜੰਤਾ ਦੇ ਗੁਫ਼ਾਵੀ ਚਿੱਤਰਾਂ ਵਿਚ ਇਹ ਕਹਾਣੀ ਵਿਖਾਈ ਗਈ ਹੈ। ਅਜੰਤਾ ਦੇ ਚਿੱਤਰਾਂ ਵਿਚ ਜਿੰਨੇ ਵੀ ਜਾਨਵਰ ਹਨ, ਹਾਥੀ ਉਨ੍ਹਾਂ ਵਿਚੋਂ ਪ੍ਰਮੁੱਖ ਹੈ।

ਕੁਮਾਰਗੁਪਤਾ ਦੇ ਇਕ ਸਿੱਕੇ ਉਤੇ ਰਾਜੇ ਨੂੰ ਹਾਥੀ 'ਤੇ ਸਵਾਰ ਵਿਖਾਇਆ ਗਿਆ ਹੈ। ਉਹ ਮਹਾਵਤ ਨੂੰ ਹਾਥੀ ਨੂੰ ਤੇਜ਼ੀ ਨਾਲ ਚਲਾਉਣ ਲਈ ਇਸ਼ਾਰੇ ਕਰ ਰਿਹਾ ਹੈ। ਹਾਥੀ ਦੇ ਦੰਦ, ਲੱਤਾਂ, ਪੂਛ ਅਤੇ ਤਣਿਆ ਹੋਇਆਂ ਸਰੀਰ ਇਹ ਦੱਸ ਰਿਹਾ ਹੈ ਕਿ ਉਹ ਆਪਣੇ ਪੂਰੇ ਜ਼ੋਰ ਨਾਲ ਭੱਜ ਰਿਹਾ ਹੈ। ਹੈਦਰ ਅਲੀ ਦੇ ਤਾਂਬੇ ਦੇ ਸਿੱਕਿਆਂ ਉਤੇ ਸੁੰਡ ਉੱਪਰ ਚੁੱਕੇ ਹਾਥੀ ਦਾ ਚਿੱਤਰ ਹੈ।

ਮੁਗਲਾਂ ਦੇ ਸਮੇਂ, ਅਬੁਲ ਫ਼ਜ਼ਲ ਅਨੁਸਾਰ ਇਕ ਤਾਸ਼ ਦਾ ਨਾਂ ਵੀ ਹਾਥੀ ਦੇ ਨਾਂ ਤੇ ਰੱਖਿਆ ਗਿਆ ਸੀ। ਇਸ ਉਤੇ ਉੜੀਸਾ ਦੇ ਰਾਜੇ ਦੀ ਹਾਥੀ ਦੀ ਸਵਾਰੀ ਵਾਲਾ ਚਿੱਤਰ ਸੀ। ਅਕਬਰ ਦੇ ਵੇਲੇ ਵੀ ਤਾਸ਼ ਉਤੇ ਰਾਜੇ ਦੀ ਹਾਥੀ ਦਾ ਸਵਾਰੀ ਵਾਲੀ ਤਸਵੀਰ ਸੀ।

ਇਸ ਦੇਸ਼ ਦੇ ਚਿੱਤਰਕਾਰਾਂ ਨੂੰ ਹਾਥੀ ਨਾਲ ਸੰਬੰਧਿਤ ਭਾਵਨਾਵਾਂ ਨੇ ਕਾਫ਼ੀ ਪ੍ਰਭਾਵਿਤ ਕੀਤਾ ਹੈ। ਭਾਰਤ ਅਤੇ ਹੋਰ ਦੇਸ਼ਾਂ ਦੀਆਂ ਡਾਕ-ਮੁਹਰਾਂ ਵਿਚ ਵੀ ਹਾਥੀ ਦੇ ਚਿੱਤਰ ਦਰਸਾਏ ਗਏ ਹਨ। ਦਿੱਲੀ ਵਿਸ਼ਵਵਿਦਿਆਲੇ ਦੀ ਮੁਹਰ ਵਿਚ ਵੀ ਹਾਥੀ ਦਾ ਠੱਪਾ ਹੈ।

ਪ੍ਰਾਚੀਨ ਭਾਰਤ ਵਿਚ ਫ਼ੌਜ ਦੇ ਚਹੁੰ ਭਾਗਾਂ ਵਿਚੋਂ ਇਕ ਭਾਗ ਹਾਥੀਆਂ ਦਾ ਹੁੰਦਾ ਸੀ। ਜਦੋਂ ਬੇਅੰਤ ਹਾਥੀ ਸੋਨੇ ਦੀ ਜ਼ੰਜੀਰਾਂ ਨਾਲ ਸ਼ਿੰਗਾਰੇ ਅਤੇ ਸਿਰਾਂ 'ਤੇ ਨਾਹਰਿਆਂ ਵਾਲੇ ਝੰਡੇ ਲਹਿਰਾਉਂਦੇ ਲੜਾਈ ਦੇ ਮੈਦਾਨ ਵਿਚ ਉਤਰਦੇ ਸਨ ਤਾਂ ਇਹ ਨਜ਼ਾਰਾ ਵੇਖਣ ਵਾਲਾ ਹੁੰਦਾ ਸੀ। ਇਹ ਇੰਜ ਲਗਦਾ ਸੀ ਜਿਵੇਂ ਕਾਲੇ ਬੱਦਲਾਂ ਦਾ ਝੁੰਡ ਆਕਾਸ਼ ਵਿਚ ਮੰਡਰਾ ਰਿਹਾ ਹੋਵੇ। ਇਹ ਹਾਥੀ ਲੜਾਈ ਵਾਸਤੇ ਖ਼ਾਸ ਤੌਰ ਤੇ ਤਿਆਰ ਕੀਤੇ ਹੁੰਦੇ ਸਨ। ਉਹ ਕਿਲਿਆਂ ਦੇ ਵੱਡੇ ਵੱਡੇ ਦਰਵਾਜ਼ੇ ਸਿਰ ਮਾਰ ਕੇ ਭੰਨ ਦਿੰਦੇ ਸਨ। ਟਰਕੀ ਦੇ ਸੁਲਤਾਨਾਂ ਦੇ ਅਜਾਇਬਘਰ ਵਿਚ ਹਾਥੀਆਂ ਦੇ ਬਚਾਅ ਵਾਸਤੇ ਵਰਤੀਆਂ ਜਾਂਦੀਆਂ ਢਾਲਾਂ ਆਦਿ ਦੇ ਨਮੂਨੇ ਪਏ ਹਨ।

ਪੁਰਾਤਨ ਕਾਲ ਵਿਚ ਲੜਾਈ ਦੇ ਮੈਦਾਨ ਵਿਚ ਹਾਥੀ ਦੀ ਉਹ ਥਾਂ ਹੋਇਆ ਕਰਦੀ ਸੀ ਜੋ ਅੱਜ ਟੈਂਕਾਂ ਦੀ ਹੈ। ਰਾਮ ਅਤੇ ਰਾਵਣ ਦੀ ਲੜਾਈ ਵੇਲੇ, ਰਾਵਣ ਕੋਲ ਹਜ਼ਾਰਾਂ ਹਾਥੀ ਸਨ। ਮਹਾਂਭਾਰਤ ਦੇ ਮੈਦਾਨ ਵਿਚ, ਅੰਕੜਿਆਂ ਅਨੁਸਾਰ 2,70,000

ਹਾਥੀ ਲੜਾਈ ਵਿਚ ਸ਼ਾਮਲ ਸਨ। ਇਕ ਹੋਰ ਹਿਸਾਬ ਅਨੁਸਾਰ ਇਨ੍ਹਾਂ ਦੀ ਗਿਣਤੀ ਤਿੰਨ ਲੱਖ ਸੀ।

ਜਦੋਂ ਸਿਕੰਦਰ (ਅਲੈਕਜ਼ਾਂਦਰ) ਸੰਸਾਰ ਜਿੱਤਣ ਦੀ ਮੁਹਿੰਮ ਨਾਲ ਭਾਰਤ ਆਇਆ ਤਾਂ ਪੋਰਸ ਦੀ ਫ਼ੌਜ ਵਿਚ ਵੱਡੇ ਵੱਡੇ ਹਾਥੀ ਵੇਖ ਕੇ ਉਸਦੇ ਸਿਪਾਹੀ ਇਕ ਵਾਰ ਤਾਂ ਬਹੁਤ ਦਹਿਲ ਕੇ ਡਰ ਗਏ। ਲੜਾਈ ਬੜੀ ਡੱਟਵੀਂ ਅਤੇ ਫ਼ੈਸਲਾਕੁਨ ਸੀ। ਹਾਥੀ 'ਤੇ ਸਵਾਰ ਪੋਰਸ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਅਤੇ ਹਾਥੀ ਤੋਂ ਹੇਠਾਂ ਉੱਤਰ ਗਿਆ। ਜਦੋਂ ਉਹ ਡਿਗਿਆ ਤਾਂ ਇਕ ਯੂਨਾਨੀ ਸਿਪਾਹੀ ਨੇ ਉਸਦੇ ਹੀਰੇ ਮੋਤੀ ਲੁੱਟ ਲੈਣੇ ਚਾਹੇ। ਇਹ ਵੇਖ ਕੇ ਹਾਥੀ ਨੇ ਆਪਣੇ ਮਾਲਕ (ਪੋਰਸ) ਨੂੰ ਆਪਣੀਆਂ ਲੱਤਾਂ ਵਿਚ ਲੁਕਾ ਲਿਆ, ਬਿਲਕੁਲ ਉਵੇਂ ਜਿਵੇਂ ਹਥਣੀ ਬੱਚੇ ਨੂੰ ਲੁਕਾਉਂਦੀ ਹੈ ਅਤੇ ਕਿਸੇ ਨੂੰ ਨੇੜੇ ਨਹੀਂ ਲੱਗਣ ਦਿੰਦੀ। ਸਿਕੰਦਰ ਦੇ ਬਹੁਤ ਸਾਰੇ ਬੰਦੇ ਜ਼ਖ਼ਮੀ ਹੋਏ, ਕੁਝ ਮਾਰੇ ਵੀ ਗਏ। ਫਿਰ ਉਹਨਾਂ ਨੇ ਵੱਡੇ ਜਾਨਵਰ ਦੇ ਨੇਜ਼ਾ ਮਾਰਿਆ ਅਤੇ ਉਸਨੂੰ ਜ਼ਖ਼ਮੀ ਕਰ ਦਿੱਤਾ। ਤਾਂ ਵੀ ਉਹ ਹਾਰਿਆ ਨਾ। ਉਸਨੇ ਬੜੇ ਹੀ ਧਿਆਨ ਨਾਲ ਪੋਰਸ ਨੂੰ ਚੁਕਿਆ ਅਤੇ ਸੁਰੱਖਿਅਤ ਥਾਂ 'ਤੇ ਲੈ ਗਿਆ, ਜਿਥੇ ਪਿਛੋਂ ਉਹ ਜ਼ਖ਼ਮਾਂ ਕਾਰਣ ਦਮ ਤੋੜ ਗਿਆ।

ਜਦੋਂ ਸਪੇਨ ਤੋਂ ਹਾਨੀਬਲ ਰੋਮ ਨੂੰ ਫਤਹਿ ਕਰਨ ਲਈ ਤੁਰਿਆ ਤਾਂ ਉਸ ਕੋਲ ਵੱਡੀ ਗਿਣਤੀ ਵਿੱਚ ਅਫ਼ਰੀਕੀ ਹਾਥੀ ਸਨ। ਜਦੋਂ ਕਾਰਥੇਜੇਨੀਅਨ ਫ਼ੌਜ ਨੇ ਸੇਂਟ ਗੋਥਾਰਡ ਦੱਰੇ ਰਾਹੀਂ ਐਲਪਸ ਪਰਬਤਾਂ ਨੂੰ ਪਾਰ ਕੀਤਾ, ਉਦੋਂ ਇਹ ਹਾਥੀ ਵੀ ਸੌਖ ਨਾਲ ਇਸ ਤੋਂ ਪਾਰ ਹੋ ਗਏ।

ਹਾਥੀ ਸਵਾਰ ਸੂਰਮੇ ਤੀਰ ਕਮਾਨ, ਲੰਮੇ ਨੇਜ਼ੇ ਅਤੇ ਢਾਲਾਂ ਨਾਲ ਲੈਸ ਹੁੰਦੇ ਸਨ। ਹਾਥੀਆਂ 'ਤੇ ਵੀ ਢਾਲਾਂ ਬੱਧੀਆਂ ਹੁੰਦੀਆਂ ਸਨ। ਜੰਗੀ ਸਮਾਨ ਦੀ ਢੋਆ-ਢੁਆਈ ਲਈ ਵੀ ਹਾਥੀਆਂ ਦੀ ਵਰਤੋਂ ਕੀਤੀ ਜਾਂਦੀ ਸੀ। ਕੋਨਾਰਕ ਦੇ ਮੰਦਰ (1238-1260) ਵਿਚ ਲੜਾਈਆਂ ਦੇ ਬੜੇ ਝਲਕਾਰੇ ਉੱਕਰੇ ਗਏ ਹਨ ਜਿਨ੍ਹਾਂ ਵਿਚ ਹਾਥੀ ਸ਼ਾਮਲ ਸਨ।

ਪੁਰਾਣੇ ਸਮਿਆਂ ਵਿਚ ਹਾਥੀਆਂ ਨੂੰ ਤੋਪਾਂ ਖਿੱਚਣ ਲਈ ਵੀ ਵਰਤਿਆ ਜਾਂਦਾ ਸੀ। ਅੰਗਰੇਜ਼ੀ ਰਾਜ ਸਮੇਂ ਭਾਰਤੀ ਤੋਪਖ਼ਾਨੇ ਵਿਚ ਹਾਥੀ ਵੀ ਰੱਖੇ ਜਾਂਦੇ ਸਨ। 1900 ਈਸਵੀ ਤੱਕ ਬਰਤਾਨਵੀ ਫ਼ੌਜ ਨੇ ਭਾਰਤ ਵਿਚ ਇਕ ਵਿਸ਼ੇਸ਼ ਦਸਤਾ ਰਖਿਆ ਹੋਇਆ ਸੀ ਜੋ ਜੰਗਲੀ ਜਾਨਵਰਾਂ ਨੂੰ ਹੀ ਫੜਦਾ ਸੀ। ਇਹ ਪਹਿਲਾਂ ਪਹਿਲ ਤਾਂ ਢਾਕੇ ਵਿਚ ਹੁੰਦਾ ਸੀ ਪਰ ਪਿਛੋਂ ਬਰਮਾ ਭੇਜ ਦਿੱਤਾ ਗਿਆ ਕਿਉਂਕਿ ਗਾਰੋ ਪਹਾੜੀਆਂ ਵਿਚ ਹੁਣ ਬਹੁਤੇ ਹਾਥੀ ਨਹੀਂ ਸੀ ਰਹੇ।

ਇਤਿਹਾਸਕਾਰ ਦੱਸਦੇ ਹਨ ਕਿ ਪੋਰਸ ਹੱਥੋਂ ਸਿਕੰਦਰ ਦੇ ਹਾਰ ਜਾਣ ਦਾ ਕਾਰਣ ਉਸਦੇ ਹਾਥੀ ਹੀ ਸਨ। ਉਹਨਾਂ ਦਿਨਾਂ ਵਿਚ ਲੜਾਈ ਵਿਚ ਬਹੁਤ ਰੌਲਾ-ਰੱਪਾ ਅਤੇ ਨਗਾਰਿਆਂ ਦੀਆਂ ਆਵਾਜ਼ਾ ਹੁੰਦੀਆਂ ਸਨ। ਇਸ ਨਾਲ ਦੁਸ਼ਮਣ ਦੀਆਂ ਫ਼ੌਜਾਂ ਦੇ ਹੌਂਸਲੇ ਢਹਿੰਦੇ ਸਨ/। ਜਿੱਤ ਦੀਆਂ ਕੰਨ ਪਾੜਵੀਆਂ ਆਵਾਜ਼ਾਂ ਅਤੇ ਨਗਾਰਿਆਂ ਦੀ ਉੱਚੀ ਗੂੰਜ ਨੇ ਪੋਰਸ ਦੇ ਹਾਥੀਆਂ ਨੂੰ ਡਰਾ ਦਿੱਤਾ। ਉਹ ਤਿੱਤਰ-ਬਿਤਰ ਹੋ ਕੇ ਦੌੜਨ ਲੱਗੇ। ਇਵੇਂ ਹੀ ਪਾਣੀਪਤ ਦੀ ਲੜਾਈ (1526

ਈਸਵੀ) ਵਿਚ ਇਬਰਾਹੀਮ ਲੋਧੀ ਦੀ ਹਾਰ ਵੀ ਉਸਦੇ ਹਾਥੀਆਂ ਕਰਕੇ ਹੀ ਹੋਈ ਸੀ। ਇਹ ਜਾਨਵਰ ਬਾਬਰ ਦੀਆਂ ਤੋਪਾਂ ਦੇ ਗੋਲਿਆਂ ਮੂਹਰੇ ਖੜ੍ਹ ਨਾ ਸਕੇ। ਉਹ ਡਰ ਕੇ ਪਿੱਛੇ ਨੂੰ ਭੱਜੇ ਅਤੇ ਇਸ ਭਗਦੜ ਵਿਚ ਇਬਰਾਹੀਮ ਦੇ ਬਹੁਤ ਸਾਰੇ ਸਿਪਾਹੀ ਮਾਰੇ ਗਏ। ਉਹ ਆਪ ਹੀ ਆਪਣੇ ਹਾਥੀ ਤੋਂ ਡਿੱਗ ਪਿਆ ਅਤੇ ਮਿੱਧਿਆ ਗਿਆ ਜਿਸ ਕਾਰਣ ਉਸਦੀ ਮੌਤ ਹੋ ਗਈ। ਇਸ ਸਭ ਕੁਝ ਤੋਂ ਪਿਛੋਂ ਸਿੱਟਾ ਇਹ ਹੋਇਆ ਕਿ ਲੜਾਈ ਵਿਚ ਹਾਥੀਆਂ ਦੇ ਸ਼ਾਮਲ ਹੋਣ 'ਤੇ ਜ਼ਰਾ ਗੌਰ ਨਾਲ ਵਿਚਾਰ ਕੀਤੀ ਜਾਵੇ। ਫਿਰ ਵੀ ਮੁਗਲ ਆਪਣੀਆਂ ਲੜਾਈਆਂ ਵਿਚ ਹਾਥੀਆਂ ਦੀ ਵਰਤੋਂ-ਪਹਿਲਾਂ ਵਾਂਗ ਹੀ ਕਰਦੇ ਰਹੇ।

## ਹਾਥੀ ਬਾਰੇ ਕਵਿਤਾਵਾਂ

ਗਰਮੀਆਂ ਵਿਚ ਹਾਥੀ ਦਾ ਜ਼ਿਕਰ ਕਾਲੀਦਾਸ ਨੇ ਇੰਜ ਕੀਤਾ ਹੈ :

— ਹਾਥੀ, ਹਿਰਨ ਅਤੇ ਸ਼ੇਰ ਗਰਮੀ ਤੋਂ ਡਰਦੇ ਸਭ ਦੁਸ਼ਮਣੀਆਂ ਭੁਲਾ ਕੇ ਚਰਾਂਦਾ 'ਚੋਂ ਬਾਹਰ ਆ ਕੇ ਦੋਸਤਾਂ ਵਾਂਗ ਨਦੀ ਦੇ ਰੇਤਲੇ ਅਤੇ ਵਿਸ਼ਾਲ ਕੰਢੇ ਤੇ ਬੈਠੇ ਹੋਏ ਹਨ। [1]

— ਪਾਣੀ ਨੂੰ ਤਰਸਦੇ ਹਾਥੀ, ਸੁੱਕੇ ਸੰਘ, ਸਰੀਰ ਧੁੱਪ ਨਾਲ ਭੁੱਜੇ ਹੋਏ ਅਤੇ ਡੂੰਘੀ ਪਿਆਸ ਨਾਲ ਸਤਾਏ ਹੋਏ ਹੋਣ, ਤਾਂ ਉਸ ਵੇਲੇ ਸ਼ੇਰਾਂ ਤੋਂ ਵੀ ਨਹੀਂ ਡਰਦੇ। [2]

— ਇੰਨੀ ਸ਼ਕਤੀ ਅਤੇ ਬਹਾਦਰੀ ਪਿਆਸ ਨਾਲ ਸ਼ਕਤੀਹੀਣ ਹੋ ਜਾਂਦੀ ਹੈ, ਖੁਲ੍ਹੇ ਮੂੰਹ ਹੌਂਕਦੇ ਨੂੰ ਸ਼ੇਰ ਵੀ ਮਾਰਦਾ ਨਹੀਂ ਭਾਵੇਂ ਉਹ ਇਕ ਦੂਜੇ ਦੇ ਬਿਲਕੁਲ ਨੇੜੇ ਹੁੰਦੇ ਹਨ। ਸਗੋਂ ਉਹ ਤਾਂ ਆਪਣੀ ਜੀਭ ਨਾਲ ਘੜੀ ਮੁੜੀ ਉਸਦੇ ਬੁੱਲ੍ਹਾਂ ਨੂੰ ਚੱਟਦਾ ਹੈ। [3]

ਜਦੋਂ ਬਰਸਾਤ ਆਉਂਦੀ ਹੈ ਤਾਂ ਹਾਥੀ ਸ਼ਕਤੀ ਅਤੇ ਹੌਂਸਲਾ ਫੜਦੇ ਹਨ ਅਤੇ ਉਹਨਾਂ ਦੇ ਦਿਲ ਉਮੰਗਾਂ ਨਾਲ ਭਰ ਜਾਂਦੇ ਹਨ। ਵਰਖਾ ਦੇ ਮੌਸਮ ਵਿਚਲਾ ਬਿਆਨ ਕਾਲੀਦਾਰ ਨੇ ਇੰਜ ਕੀਤਾ ਹੈ :

— ਮੇਰੀ ਪਿਆਰੀ ਵੇਖ, ਇਹ ਬਰਸਾਤ ਦਾ ਮੌਸਮ ਪਿਆਰ ਦਾ ਮੌਸਮ ਹੈ। ਆਸ਼ਕਾਂ ਲਈ ਪਿਆਰਾ, ਸ਼ਾਹੀ ਠਾਠ ਨਾਲ ਮਸਤ ਹਾਥੀ 'ਤੇ ਸਵਾਰ, ਬੱਦਲਾਂ ਭਰਿਆ, ਬਿਜਲੀ ਸੁਨੇਹੇ ਦਿੰਦਾ ਅਤੇ ਗਰਜ ਕੇ ਢੋਲ ਵਜਾਉਂਦਾ, ਆ ਪੁੱਜਾ ਹੈ। [4]

— ਨਦੀਆਂ ਵਗਦੀਆਂ, ਬੱਦਲ ਵਰ੍ਹਦੇ, ਮਸਤ ਹਾਥੀ ਚਿੰਘਾੜਦੇ, ਜੰਗਲ ਨਿੱਖਰ ਆਉਂਦੇ, ਪਿਆਰ ਭਰੇ ਦਿਲ ਤੜਪਦੇ, ਮੋਰ ਪੈਲਾਂ ਪਾਉਂਦੇ ਅਤੇ ਬਾਂਦਰ ਲੁਕਦੇ ਫਿਰਦੇ ਹਨ। [5]

---

1. Ritusamhora, I, 26.
2. ਉਹੀ, I, 15.
3. ਉਹੀ, I, 14,
4. ਉਹੀ, II, 1.,
5. ਉਹੀ, II, 19.

— ਗਲ੍ਹਾਂ ਮਸਤ ਤਰਲ ਨਾਲ ਭਰਪੂਰ, ਉਤੇ ਪੱਤਿਆਂ ਦੇ ਗੁੱਛੇ ਜੰਮੇ ਹੋਏ, ਜੰਗਲੀ ਹਾਥੀ ਪਹਿਲੇ ਮੀਂਹ ਦੀ ਫੁਹਾਰ ਨਾਲ ਨਸ਼ਈ ਹੋਏ ਘੜੀ ਮੁੜੀ ਚਿੰਘਾੜਦੇ, ਕਮਲ ਫੁੱਲ ਦੇ ਪਹਿਲੇ ਖੇੜੇ ਵਾਂਗ ਖਿੜੇ ਹੋਏ ਚਮਕਦੇ ਹਨ। [6]

— ਲੜਦੇ ਹੋਏ ਹਾਥੀਆਂ ਨਾਲ ਇਹ ਝੀਲ ਗੰਧਲੀ ਗਈ, ਕੰਵਲ ਫੁੱਲ ਜੜ੍ਹੋਂ ਪੁੱਟੇ ਗਏ, ਮੱਛੀਆਂ ਤਰ ਆਈਆਂ ਹਨ ਅਤੇ ਡਰੇ ਹੋਏ ਸਾਰਸ ਉਡਾਰੀ ਮਾਰ ਗਏ ਹਨ। [7]

— ਹਾਥੀ ਨਾਲਾਗਿਰੀ, ਪਾਗਲ ਹੋ ਗਿਆ ਹੈ, ਜਿਸ ਕਿੱਲੇ ਨਾਲ ਬੱਧਾ ਹੋਇਆ ਸੀ ਉਸਨੂੰ ਪੁਟਾ ਕੇ ਤਬੇਲੇ ਵਿਚ ਭੱਜਾ ਫਿਰਦਾ ਹੈ। [8]

ਸ੍ਰੀ ਕ੍ਰਿਸ਼ਨ ਦੀ ਫ਼ੌਜ ਵਿਚਲੇ ਹਾਥੀਆਂ ਦਾ ਜ਼ਿਕਰ ਕਰਦਾ ਮਾਘ ਇੰਜ ਲਿਖਦਾ ਹੈ :

— ਇਕ ਵੱਡਾ ਹਾਥੀ ਝੀਲ ਦੇ ਪਾਣੀ ਵਿਚੋਂ ਆਪਣਾ ਪਰਛਾਵਾਂ ਵੇਖ ਕੇ ਇਹ ਭੁਲੇਖਾ ਖਾ ਗਿਆ ਕਿ ਕੋਈ ਹੋਰ ਹਾਥੀ ਉਤੇ ਹੱਲਾ ਕਰਨ ਨੂੰ ਆ ਰਿਹਾ ਹੈ। ਉਹ ਗੁੱਸੇ ਵਿਚ ਇਧਰ ਉਧਰ ਭੱਜਣ ਲੱਗਾ। ਇਹ ਗ਼ਲਤੀ ਆਮ ਹੋ ਜਾਣ ਵਾਲੀ ਗ਼ਲਤੀ ਹੀ ਸੀ। [9]

— ਰਾਹ ਵਿਚੋਂ ਕਾਹਲੀ ਨਾਲ ਪਾਸੇ ਹੋ ਜਾ ਤੇਰੀਆਂ ਛਾਤੀਆਂ ਦੇ ਉਭਾਰਾਂ ਤੋਂ ਹਾਥੀ ਨੂੰ ਵਿਰੋਧੀ ਦੇ ਮੱਥੇ ਤੇ ਉਭਾਰਾਂ ਦਾ ਭੁਲੇਖਾ ਪੈਂਦਾ ਹੈ। ਉਹ ਤੈਨੂੰ ਫ਼ੇਟ ਮਾਰ ਸਕਦਾ ਹੈ। ਇਹ ਸ਼ਬਦ ਪਾਣੀ ਲੈਣ ਜਾਂਦੀ ਮੁਟਿਆਰ ਨੂੰ ਮਖ਼ੌਲ ਨਾਲ ਕਹੇ ਜਾਂਦੇ ਹਨ। [10]

— ਮਸਤੀ ਨਾਲ ਬਲ ਰਹੀਆਂ ਪੁੜਪੁੜੀਆਂ ਤੇ ਹਾਥੀਆਂ ਵੱਲੋਂ ਚਿੱਟੇ ਖੇੜੇ ਜਿਹਾ ਸੁੱਟਿਆ ਪਾਣੀ, ਕੰਨਾਂ ਤੱਕ ਪੁੱਜਦਾ ਹੋਇਆ ਚਿੱਟੇ ਫ਼ੁੱਲਾਂ ਵਾਂਗ ਲਿਸ਼ਕਦਾ ਹੈ। [11]

— ਹਾਥੀ ਦੇ ਪਿੰਡੇ ਦੇ ਚੰਬੜਿਆ ਗਾਰਾ ਪਾਣੀ ਵਿਚ ਘੁਲ ਗਿਆ ਹੈ ਅਤੇ ਕੰਵਲ ਫ਼ੁੱਲਾਂ ਦਾ ਪੁੰਕੇਸਰ ਆਪਣਾ ਹਲਕਾ ਜਾਮਨੀ ਰੰਗ ਸਾਰੇ ਪਿੰਡੇ ਨੂੰ ਦੇ ਗਿਆ ਹੈ। ਇੰਜ ਲੱਗਦਾ ਹੈ ਕਿ ਪਿਆਰ ਖੇਡ ਦੇ ਅੰਤ ਤੇ ਹਾਥੀ ਅਤੇ ਨਦੀ ਆਂਪਣੇ ਕੱਪੜੇ ਵਟਾ ਬੈਠੇ ਹਨ। [12]

— ਪਾਣੀ ਵਿਚਲੇ ਚੰਨਾਂ ਦੁਆਲੇ ਮਸਤ ਤਰਲ ਦੇ ਤੇਲ ਨਾਲ ਬਣੀਆਂ ਅੱਖਾਂ, ਜੋ ਪਾਣੀ ਦਾ ਸੁਹੱਪਣ ਸਨ, ਹਾਥੀ ਦੇ ਬਾਹਰ ਨਿਕਲਣ ਸਮੇਂ ਉਸਦੇ ਪਿੰਡੇ 'ਤੇ ਹੀ ਸੁੰਦਰ ਪੱਤੀਆਂ ਵਾਂਗ ਚਿਪਕ ਗਈਆਂ ਹਨ। [13]

— ਦੂਜੇ ਹਾਥੀ ਤੇ ਹੱਲਾ ਕਰਨ ਤੋਂ ਰੋਕਣ ਵਾਸਤੇ ਮਹਾਵਤ ਨੇ ਇਸ ਹਾਥੀ

---

6. ਉਹੀ, II, 15.
7. ਉਹੀ, I, 19.
8. Meghadoota ; Purva ; Megha 35.
9. Shishupalvadha, V, 32.
10. ਉਹੀ, V, 34.
11. ਉਹੀ, V, 35.
12. ਉਹੀ, V, 39.
13. ਉਹੀ, V, 40.

ਦੇ ਕੰਨ ਕੋਲ ਇੰਨੀ ਜ਼ੋਰ ਦੀ ਆਰ ਮਾਰੀ ਹੈ ਕਿ ਲਹੂ ਵਗਣ ਲੱਗ ਪਿਆ ਹੈ। ਤਾਂ ਵੀ ਉਹ ਉਸਨੂੰ ਰੋਕ ਨਹੀਂ ਸਕਿਆ। ਇਹ ਤਕੜਾ ਹਾਥੀ ਇੰਜ ਕਾਬੂ ਨਹੀਂ ਆਉਂਦਾ। [14]

— ਕੁਝ ਸੱਪਾਂ ਵਾਲੇ ਹਨ, ਸੱਪਾਂ ਮੂੰਹੋਂ ਗਰਮ ਤਰਲ ਨਿਕਲ ਰਿਹਾ ਹੈ, ਅੰਦਰ ਸੜ ਰਿਹਾ ਹੈ, ਜਿਨ੍ਹਾਂ ਦੀ ਮਣੀ ਚਮਕ ਰਹੀ ਹੈ, ਨੂੰ ਸੰਦਲ ਦੇ ਰੁੱਖਾਂ ਨਾਲੋਂ ਵੱਖ ਕਰ ਲਿਆ ਗਿਆ ਹੈ ਅਤੇ ਹੋਰ ਨਾਗ (ਹਾਥੀ) ਇਥੇ ਬੰਨ੍ਹ ਦਿੱਤੇ ਗਏ ਹਨ। [15]

— ਦਰਖ਼ਤ ਨਾਲ ਚਿੰਬੜੇ ਮਕੌੜੇ, ਹਾਥੀ ਦੇ ਉਸ ਨਾਲ ਪਿੰਡਾ ਰਗੜਦਿਆਂ ਮਸਤ ਤਰਲ ਨਾਲ ਚੰਬੜ ਜਾਂਦੇ ਹਨ ਅਤੇ ਮੋਤੀਆਂ ਦੇ ਹਾਰ ਵਾਂਗ ਲੱਗਦੇ ਹਨ। [16]

— ਇਕ ਵੱਡੇ ਹਾਥੀ ਨੇ ਖੁੰਡਾ ਤੁੜਾਇਆ, ਮਸਤ ਤਰਲ ਨਾਲ ਉਸਦੀ ਸੁੰਡ ਭਿੱਜ ਗਈ, ਲੱਤਾਂ ਨਾਲ ਬੱਝੇ ਸੰਗਲ ਵੀ ਤੋੜ ਲਏ ਅਤੇ ਇਕਦਮ ਆਜ਼ਾਦ ਹੋ ਗਿਆ। [17]

— ਇਕ ਹਾਥੀ ਘੜੀ ਮੁੜੀ ਉਹਦੇ ਮੂਹਰੇ ਪਾਏ ਗਏ ਕਮਾਦ ਨੂੰ ਖਾ ਨਹੀਂ ਸੀ ਰਿਹਾ ਤੇ ਨਾ ਹੀ ਨੇੜੇ ਖੜ੍ਹੀ ਹਥਣੀ ਨੂੰ ਚੰਗੀ ਤਰ੍ਹਾਂ ਵੇਖ ਰਿਹਾ ਸੀ। ਆਪਣੀਆਂ ਅੱਖਾਂ ਬੰਦ ਕਰਕੇ ਉਹ ਆਪਣੀ ਜੰਗਲਾਂ ਵਾਲੀ ਆਜ਼ਾਦੀ ਦਾ ਆਨੰਦ ਲੈ ਰਿਹਾ ਸੀ। [18]

— ਚਿੱਟੇ ਤੰਬੂਆਂ ਅਤੇ ਚਿੱਟੇ ਰੱਸਿਆਂ ਵਾਲਾ ਸ਼ਾਹੀ ਡੇਰਾ ਜਿਸਦੇ ਦੁਆਲੇ ਹਾਥੀ ਬੱਧੇ ਹੋਏ ਸਨ ਇੰਜ ਲੱਗ ਰਿਹਾ ਸੀ ਜਿਵੇਂ ਕਾਲੇ ਬੱਦਲਾਂ ਵਿਚ ਚੰਨ ਘਿਰਿਆ ਹੋਵੇ। [19]

ਕਾਲੀਦਾਸ ਦਾ ਦੇਸ਼ ਨਿਕਾਲੇ ਵਾਲਾ ਯਸ਼ਕ ਯਕਸ਼ ਵੀ ਮੌਨਸੂਨ ਦੇ ਪਹਿਲੇ ਬੱਦਲਾਂ ਨੂੰ ਹਾਥੀ ਦੇ ਰੂਪ ਵਿਚ ਵੀ ਵੇਖਦਾ ਹੈ। ਬੱਦਲ ਨੂੰ ਹਾਥੀ ਦੇ ਰੂਪ ਵਿਚ ਹੀ ਵੇਖਦਾ ਹੈ। ਬੱਦਲ ਨੂੰ ਸੰਬੋਧਨ ਕਰਦਾ ਹੋਇਆ ਕਹਿੰਦਾ ਹੈ :

— ਇਕ ਨਰਮ ਹਵਾ ਉਥੇ (ਦੇਵਗਿਰੀ ਪਰਬਤ 'ਤੇ) ਤੇਰਾ ਸਵਾਗਤ ਕਰੇਗੀ। ਉਸ ਵਿਚ ਤੇਰੇ ਰਸ ਨਾਲ ਭਰਪੂਰ ਧਰਤੀ ਤੇ ਖੁਸ਼ਬੂ ਹੋਵੇਗੀ, ਚਿੰਘਾੜਦੇ ਹਾਥੀ ਇਸਨੂੰ ਆਪਣੇ ਸੁੰਡਾਂ ਨਾਲ ਆਪਣੇ ਅੰਦਰ ਖਿੱਚਣਗੇ। ਯਕਸ਼ ਨੇ ਉਸਨੂੰ ਕਿਹਾ ਕਿ ਜਦੋਂ ਤੂੰ ਰੇਵਾ ਦਰਿਆ ਪਾਰ ਕਰ ਲਿਆ ਤਾਂ— ਐ ਬੱਦਲ ਤੂੰ ਤਾਂ ਧਰਤੀ ਤੇ ਖੜ੍ਹੇ ਹਾਥੀ ਵਾਂਗ ਕਾਲਾ ਹੈਂ ਪਰ ਜੰਗਲ ਦੀ ਖੁਸ਼ਬੋਈ ਸੁੰਘਦੇ ਹਾਥੀ ਤੇਰਾ ਮਾਰਗ ਦਰਸ਼ਨ ਕਰਨਗੇ। [20]

---

14. ਉਹੀ, V, 41,
15. ਉਹੀ, V, 45,
16. ਉਹੀ, V, 46,
17. Shishupalavadha, V, 48.
18. ਉਹੀ, V, 50,
18. ਉਹੀ, V, 69.
20. Meghadoota Purva-Megha, 64,

ਅਲਕਾਪੁਰੀ ਵਿਚ ,ਆਪਣੇ ਘਰ ਬਾਰੇ ਦੱਸਦਾ ਯਕਸ਼ ਕਹਿੰਦਾ ਹੈ :

— ਕੈਲਾਸ਼ ਪਰਬਤ ਤਾਜ਼ਾ ਕੱਟੇ ਹਾਥੀ ਦੰਦ ਵਰਗਾ ਚਿੱਟਾ ਹੈ।[21]

— ਐ ਬੱਦਲ ਭਾਵੇਂ ਤੂੰ ਕਾਲਾ ਹੈਂ ਪਰ ਕੈਲਾਸ਼ ਪਰਬਤ ਚਿੱਟਾ ਹੈ।[22]

— ਤੂੰ ਵੇਖੇਂਗਾ ਕਿ ਅਲਕਾਪੁਰੀ ਦੇ ਹਾਥੀ ਪਰਬਤਾਂ ਜਿੱਡੇ ਹਨ, ਉਹ ਤੇਰੇ ਪਾਣੀ ਸੁੱਟਣ ਵਾਂਗ ਹੀ ਮਸਤ ਤਰਲ ਕੱਢਦੇ ਹਨ।[23]

ਸਰਦੀ ਦੇ ਮੌਸਮ ਦੀ ਆਮਦ ਬਾਰੇ ਵਾਲਮੀਕ ਲਿਖਦਾ ਹੈ :

— ਹਥਣੀਆਂ ਦੇ ਪਿਆਰੇ ਜਿਨ੍ਹਾਂ ਨੂੰ ਕੰਵਲ ਫੁੱਲ ਅਤੇ ਜੰਗਲ ਲੁਭਾਣੇ ਲੱਗਦੇ ਸਨ, ਫੁੱਲ ਜਿਨ੍ਹਾਂ ਨੂੰ ਖ਼ੁਸ਼ੀ ਨਾਲ ਭਰ ਦਿੰਦੇ ਸਨ, ਜਿਹੜੇ ਮਸਤ ਹੁੰਦੇ ਹੋਏ ਮਸਤ ਚਾਲ ਚਲਦੇ ਹਾਥੀ ਤੁਰੇ ਫਿਰਦੇ ਹਨ।[24]

— ਬਹਾਰ ਵਿਚ ਆਈ ਹਥਣੀ, ਆਪਣੇ ਬੱਚੇ ਸਮੇਤ ਮਸਤ ਹਾਥੀ ਪਿਛੇ ਜੰਗਲਾਂ ਵਿਚ ਮਸਤ ਚਾਲ ਚਲਦੀ ਤੁਰੀ ਫਿਰਦੀ ਹੈ।[25]

ਰਾਵਣ ਨੂੰ ਔਰਤਾਂ ਵਿਚ ਘਿਰੇ ਹੋਣ ਵਾਲੇ ਬਿਆਨ ਨੂੰ ਵਾਲਮੀਕ ਇੰਜ ਦੱਸਦਾ ਹੈ ਜਿਵੇਂ ਕੋਈ ਜੰਗਲੀ ਹਾਥੀ ਹਥਣੀਆ ਵਿਚਕਾਰ ਘਿਰਿਆ ਹੋਵੇ। ਜਦੋਂ ਰਾਜਾ ਦਸ਼ਰਥ ਦੀ ਮੌਤ ਹੋਈ ਤਾਂ ਉਸਦੀਆਂ ਰਾਣੀਆਂ ਨੇ ਜੋ ਵੈਣ ਪਾਏ ਉਹ ਬਿਲਕੁਲ ਉਸੇ ਤਰ੍ਹਾਂ ਦੇ ਸਨ ਜਿਹੇ ਜਿਹੇ ਕਿ ਕਿਸੇ ਹਾਥੀ ਦੇ ਮਰਨ ਤੇ ਹਥਣੀਆਂ ਪਾਉਂਦੀਆਂ ਹਨ। ਜਦੋਂ ਸੀਤਾ ਨੂੰ ਲੰਕਾ ਵਿਚ ਕੈਦ ਰਖਿਆ ਗਿਆ ਤਾਂ ਉਸ ਵੇਲੇ ਰਾਵਣ ਨੇ ਉਸਦੀ ਰਖਵਾਲੀ ਕਰ ਰਹੀ ਰਾਖ਼ਸ਼ ਔਰਤ ਨੂੰ ਕਿਹਾ ਸੀ ਕਿ ਉਹ ਹਾਥੀ ਨੂੰ ਸਿਧਾਉਣ ਵਾਲੀਆਂ ਸਾਰੀਆਂ ਚਲਾਕੀਆਂ ਨੂੰ ਸੀਤਾ 'ਤੇ ਲਾਗੂ ਕਰੇ। ਕੈਦ ਸੀਤਾ ਨੂੰ ਇਹੋ ਜਿਹੀ ਹਥਣੀ ਨਾਲ ਤੁਲਨਾ ਦਿੱਤੀ ਗਈ ਹੈ ਜਿਸਨੂੰ ਝੁੰਡ ਵਿਚੋਂ ਫੜ ਕੇ, ਕਿੱਲੇ ਨਾਲ ਬੱਧਾ ਗਿਆ ਹੋਵੇ ਜਿਥੇ ਉਹ ਵਿਚਾਰੀ ਲੰਮੇ ਅਤੇ ਔਖੇ ਸਾਹ ਲੈ ਰਹੀ ਹੋਵੇ। ਕਈ ਹੋਰ ਥਾਵਾਂ 'ਤੇ ਵਾਲਮੀਕ ਨੇ ਉਦਾਸ ਔਰਤਾਂ ਦੀ ਤੁਲਨਾ ਝੁੰਡ ਤੋਂ ਵੱਖ ਕੀਤੀ ਹਥਣੀ ਨਾਲ ਕੀਤੀ ਹੈ।

ਸੰਸਕ੍ਰਿਤ ਸਾਹਿਤ ਵਿਚ ਔਰਤ ਦੀ ਮਸਤ ਚਾਲ ਨੂੰ ਹਾਥੀ ਦੀ ਚਾਲ ਨਾਲ ਤੁਲਨਾ ਦਿੱਤੀ ਗਈ ਹੈ। ਰਾਮਾਇਣ ਵਿਚ ਔਰਤ ਦੇ ਸੁੰਦਰ ਪੱਟਾਂ ਨੂੰ ਹਾਥੀ ਦੇ ਸੁੰਡ ਵਰਗੇ ਕਹਿ ਕੇ ਵਡਿਆਇਆ ਗਿਆ ਹੈ।

ਰਾਵਣ ਦੀਆਂ ਔਰਤਾਂ ਪਿਆਰ ਕਰਨ ਵਿਚ ਅਤੇ ਨਸ਼ਾ ਕਰਨ ਵਿਚ ਏਨੀਆਂ ਮਸਤ ਹੋ ਜਾਂਦੀਆਂ ਕਿ ਉਹਨਾਂ ਦੇ ਕੰਨਾਂ ਦੇ ਵਾਲੇ ਡਿੱਗ ਪੈਂਦੇ, ਹਾਰ ਟੁੱਟ ਕੇ ਖਿਲਰ ਜਾਂਦੇ ਅਤੇ ਉਹ ਇੰਜ ਲੱਗਦੀਆਂ ਜਿਵੇਂ ਕਿਸੇ ਡਿੱਗੀ ਹੋਈ ਅੰਗੂਰਾਂ ਦੀ ਵੇਲ ਨੂੰ ਜੰਗਲੀ ਹਾਥੀ ਨੇ ਲਤੜਿਆ ਹੋਇਆ ਹੋਵੇ।

---

21. ਉਹੀ, 22,
22. ਉਹੀ, 63,
23. Meghadoota : Uttura Megha, 13.
24. Ramayana : Kishkindha Kanda, xxx, 35.
25. ਉਹੀ, xxx, 34.

# 4

# ਸ਼ਿਕਾਰ ਦੌਰਾਨ ਖ਼ਤਰੇ

## ਮਸਤ ਅਵਸਥਾ

ਕਦੇ ਕਦੇ ਜਵਾਨ ਹਾਥੀ ਮਸਤ ਵੀ ਹੋ ਜਾਂਦੇ ਹਨ। ਕੁਝ ਮਾਹਰ ਤਾਂ ਕਹਿੰਦੇ ਹਨ ਕਿ ਇਹ ਸਰਦੀਆਂ ਵਿਚ ਵਧੇਰੇ ਹੁੰਦਾ ਹੈ। ਉੱਤਰ ਪ੍ਰਦੇਸ਼ ਦੇ ਤਰਾਈ ਵਿਚਲੇ ਜੰਗਲਾਂ ਵਿਚ ਮੈਂ ਇਕ ਹਾਥੀ ਨੂੰ ਮਈ ਦੇ ਮਹੀਨੇ ਵੀ ਮਸਤੀ ਵਿਚ ਵੇਖਿਆ ਸੀ।

ਜਦੋਂ ਹਾਥੀ ਮਸਤੀ ਵਿਚ ਆਉਂਦਾ ਹੈ ਤਾਂ ਉਸਦੀਆਂ ਪੁੜਪੁੜੀਆਂ ਵਿਚ ਸਥਿਤ ਦੋ ਬਰੀਕ ਛੇਕਾਂ ਵਿਚੋਂ ਇਕ ਤਰਲ ਨਿਕਲਦਾ ਹੈ ਜਿਸਨੂੰ ਮਾਦਾ ਜਾਂ ਮਸਤ ਤਰਲ ਕਿਹਾ ਜਾਂਦਾ ਹੈ। ਇਹ ਛੇਕ ਟੇਢੇ ਹੁੰਦੇ ਹਨ ਅਤੇ ਕੋਈ ਇਕ ਇਕ ਸੈਂਟੀਮੀਟਰ ਲੰਮੇ ਹੁੰਦੇ ਹਨ ਜੋ ਆਮ ਤੌਰ ਤੇ ਬੰਦ ਹੀ ਰਹਿੰਦੇ ਹਨ ਅਤੇ ਆਸਾਨੀ ਨਾਲ



ਵੇਖੇ ਨਹੀਂ ਜਾ ਸਕਦੇ। ਮਸਤੀ ਵਿਚ ਪੁੜਪੁੜੀਆਂ ਫ਼ੁਲ ਜਾਂਦੀਆਂ ਹਨ ਅਤੇ ਇਹ ਮੋਰੀਆਂ ਵਾਂਗ ਦਿੱਸਣ ਲੱਗ ਪੈਂਦੇ ਹਨ। ਇਹਨਾਂ ਵਿਚੋਂ ਮਾਦਾ ਬਾਹਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਇਹ ਮੋਰੀਆਂ ਹਾਥੀ ਅਤੇ ਹਥਣੀਆਂ ਦੋਹਾਂ ਵਿਚ ਹੀ ਹੁੰਦੀਆਂ ਹਨ ਪਰ ਮਾਦਾ ਕੇਵਲ ਹਾਥੀਆਂ ਦੀਆਂ ਮੋਰੀਆਂ ਵਿਚੋਂ ਹੀ ਨਿਕਲਦਾ ਹੈ। ਪੁਰਾਣੀਆਂ ਲਿਖਤਾਂ ਵਿਚ ਕੁਝ ਅਜਿਹੇ ਵੇਰਵੇ ਮਿਲਦੇ ਹਨ ਜਿਥੇ ਹੁਣੇ ਹੁਣੇ ਕਾਬੂ ਕੀਤੀਆਂ ਗਈਆਂ ਹਥਣੀਆਂ ਦੀਆਂ ਪੁੜਪੁੜੀਆਂ ਵਿਚੋਂ ਵੀ ਮਾਦਾ ਵਗਦਾ ਨਜ਼ਰ ਆਉਂਦਾ ਸੀ। ਪਰ ਇਹ ਗੱਲ ਕਦੇ ਵੀ ਪਾਲਤੂ ਹਥਣੀਆਂ ਵਿਚ ਨਹੀਂ ਵੇਖੀ ਗਈ। ਪੁਰਾਣੇ ਸਮੇਂ ਵਿਚ ਕੁਝ ਸ਼ਿਕਾਰੀ ਇਸ ਨੂੰ ਮੈਲ ਵੀ ਕਹਿੰਦੇ ਰਹੇ ਹਨ, ਮਾਦਾ ਨਹੀਂ। ਪਰ ਮੈਲ (ਗੰਦ) ਦੀ ਬਦਬੂ ਭੈੜੀ ਹੁੰਦੀ ਹੈ ਜਦ ਕਿ ਇਸ ਮਾਦੇ ਵਿਚੋਂ ਤਾਂ ਇਕ ਤਰ੍ਹਾਂ ਦੀ ਮਹਿਕ ਆਉਂਦੀ ਹੈ। ਜਦੋਂ ਹਥਣੀਆਂ ਬਹਾਰ ਵਿਚ ਆਉਂਦੀਆਂ ਹਨ ਤਾਂ ਉਹਨਾਂ ਦਾ ਵਤੀਰਾ ਅੱਖੜ ਹੁੰਦਾ ਵੇਖਣ ਵਿਚ ਨਹੀਂ ਆਇਆ, ਪਰ ਹਾਥੀ ਸੰਤੁਲਨ ਗਵਾ ਬੈਠਦੇ ਹਨ ਅਤੇ ਕਈ ਵਾਰ ਖ਼ਤਰਨਾਕ ਵੀ ਹੋ ਜਾਂਦੇ ਹਲ। ਇਸੇ ਕਰਕੇ ਹੀ ਚਿੜੀਆਘਰਾਂ ਅਤੇ ਸਰਕਸਾਂ ਆਦਿ ਵਿਚ ਹਾਥੀਆਂ ਨਾਲ ਹਥਣੀਆਂ ਵੀ ਰੱਖੀਆਂ ਜਾਂਦੀਆਂ ਹਨ।

ਇਹ ਮਾਦਾ ਬੜਾ ਗਾੜ੍ਹਾ, ਥਿੰਦਾ ਪਦਾਰਥ ਹੈ ਜੋ ਭੂਰੇ ਕਾਲੇ ਰੰਗ ਦਾ ਅਤੇ ਤਿੱਖੀ ਗੰਧ ਵਾਲਾ ਹੁੰਦਾ ਹੈ। ਅੱਧਖੜ ਉਮਰ ਦੇ ਅਤੇ ਵੱਡੀ ਉਮਰ ਦੇ ਹਾਥੀਆਂ ਵਿਚ ਤਾਂ ਇਹਦਾ ਰੰਗ ਕਾਲਾ ਹੀ ਸਮਝੋ ਜਦ ਕਿ ਜਵਾਨ ਹਾਥੀਆਂ ਦੇ ਮਾਦੇ ਦਾ ਰੰਗ ਭੂਰਾ ਹੁੰਦਾ ਹੈ। ਹਾਥੀ ਦੀ ਉਮਰ ਅਤੇ ਸਿਹਤ ਦੇ ਹਿਸਬ ਨਾਲ ਹੀ ਇਹ ਵੱਧ ਜਾਂ ਘੱਟ ਹੁੰਦਾ ਹੈ।

ਪਹਿਲੀ ਵਾਰ ਇਹ 15 ਕੁ ਸਾਲ ਦੀ ਉਮਰ ਵਿਚ ਨਿਕਲਦਾ ਹੈ। ਇਹ ਏਨਾ ਥੋੜ੍ਹਾ ਹੁੰਦਾ ਹੈ ਕਿ ਇਸਦੀਆਂ ਬੂੰਦਾਂ 25 ਸੈਂਟੀਮੀਟਰ ਤੋਂ ਅੱਗੇ ਨਹੀਂ ਜਾ ਸਕਦੀਆਂ। ਪੈਂਤੀ ਸਾਲ ਦੀ ਉਮਰ ਤਕ ਇਹ ਬਹੁਤਾ ਨਹੀਂ ਹੁੰਦਾ ਅਤੇ ਜਾਨਵਰ ਦਾ ਵਤੀਰਾ ਵੀ ਬਹੁਤਾ ਪ੍ਰਭਾਵਿਤ ਨਹੀਂ ਹੁੰਦਾ। ਪੈਂਤੀ ਅਤੇ ਪੰਜਤਾਲੀ ਦੀ ਉਮਰ ਵਿਚਾਲੇ ਇਹ ਏਨਾ ਹੋ ਜਾਂਦਾ ਹੇ ਕਿ ਹਾਥੀ ਦਾ ਮੂੰਹ ਦੋਹਾਂ ਪਾਸਿਆਂ ਤੋਂ ਭਿੱਜ ਜਾਂਦਾ ਹੈ ਅਤੇ ਕਈ ਵਾਰ ਇਸਦੇ ਤੁਪਕੇ ਧਰਤੀ 'ਤੇ ਵੀ ਡਿੱਗਣੇ ਸ਼ੁਰੂ ਹੋ ਜਾਂਦੇ ਹਨ। ਇਹ ਉਦੋਂ ਹੀ ਹੁੰਦਾ ਹੈ ਜਦੋਂ ਹਾਥੀ ਪੂਰੀ ਮਸਤੀ ਵਿਚ ਹੋਵੇ। ਜਦੋਂ ਜਾਨਵਰ ਗੁੱਸੇ ਵਿਚ ਹੋਵੇ ਤਾਂ ਇਸ ਦਾ ਵਗਣਾ ਹੋਰ ਵਧ ਜਾਂਦਾ ਹੈ। ਵਧੀਆ ਨਸਲ ਦੇ ਹਾਥੀਆਂ ਦੀ ਗੱਲ ਕਰਦਾ ਵਾਲਮੀਕ ਦੱਸਦਾ ਹੈ ਕਿ ਉਹ ਪਹਾੜਾਂ ਜਿੱਡੇ, ਤਕੜੇ ਅਤੇ ਮਸਤ ਹਨ ਜਿਨ੍ਹਾਂ ਦੀਆਂ ਪੁੜਪੁੜੀਆਂ ਵਿਚੋਂ ਇਹ ਮਾਦਾ ਲਗਾਤਾਰ ਵਗਦਾ ਰਹਿੰਦਾ ਹੈ। ਇਸ ਮਾਦੇ ਬਿਨਾਂ ਹਾਥੀਆਂ ਨੂੰ ਨਹਿਸ ਗਿਣਿਆ ਜਾਂਦਾ ਹੈ।

ਇਸ ਮਾਦੇ ਦੀ ਗੰਧ ਬੜੀ ਤਿੱਖੀ ਅਤੇ ਚੁੱਭਵੀਂ ਹੁੰਦੀ ਹੇ। ਤਜਰਬੇ ਵਾਲੇ ਲੋਕ ਇਸ ਗੰਧ ਤੋਂ ਇਹ ਹਿਸਾਬ ਲਾ ਲੈਂਦੇ ਨੇ ਕਿ ਨੇੜੇ ਤੇੜੇ ਕੋਈ ਮਸਤ ਹਾਥੀ ਫਿਰਦਾ ਪਿਆ ਹੈ। ਕੁਝ ਸ਼ਿਕਾਰੀਆਂ ਕੋਲੋਂ ਤਾਂ ਇਹ ਗੰਧ ਝੱਲੀ ਹੀ ਨਹੀਂ ਜਾਂਦੀ। ਸੰਸਕ੍ਰਿਤ ਸਾਹਿਤ ਵਿਚ ਇਸ ਨੂੰ ਦੁਰਗੰਧ ਨਹੀਂ ਕਿਹਾ ਗਿਆ। ਕਿਰਤਾਰਜੁਨੀਯਾ

(Kiratarjuniya) ਵਿਚ ਤਾਂ ਇਸ ਨੂੰ ਸਪਤਪਰਨਾ ਜਾਂ ਸੋਏ ਦੇ ਫ਼ੁੱਲਾਂ ਵਰਗੀ ਦੱਸਿਆ ਗਿਆ ਹੈ।

ਜੀਵ ਵਿਗਿਆਨੀਆਂ ਅਨੁਸਾਰ ਇਹ ਮਾਦਾ ਤਰਲ ਹੈ ਜੋ ਪੁੜਪੁੜੀਆਂ ਨੇੜੇ ਦੀਆਂ ਗਿਲਟੀਆਂ ਵਿਚੋਂ ਨਿਕਲਦਾ ਹੈ। ਜਦੋਂ ਹਾਥੀ ਮਸਤਿਆ ਹੁੰਦਾ ਹੈ ਤਾਂ ਇਹ ਗਿਲਟੀਆਂ ਫੁੱਲ ਜਾਂਦੀਆਂ ਹਨ ਅਤੇ ਇਹ ਪੁੜਪੁੜੀਆਂ ਗਰਮ ਅਤੇ ਸੁੱਜ ਗਈਆਂ ਲਗਦੀਆਂ ਹਨ।

ਇਹ ਤਰਲ ਕੋਈ 40 ਦਿਨ ਤੱਕ ਵਗਦਾ ਰਹਿੰਦਾ ਹੈ। ਪਹਿਲੇ ਕੁਝ ਦਿਨ ਬਹੁਤ ਥੋੜ੍ਹਾ, ਫਿਰ ਵਧਦਾ ਵਧਦਾ ਅਧੇ ਸਮੇਂ ਤੱਕ ਬਹੁਤ ਹੋ ਜਾਂਦਾ ਹੈ ਤੇ ਫਿਰ ਘਟਦਾ ਘਟਦਾ ਅੰਤ ਤੇ ਉੱਕਾ ਹੀ ਸੁੱਕ ਜਾਂਦਾ ਹੈ। ਇਸ ਸਮੇਂ ਹਾਥੀ ਨੂੰ ਘੜੀ ਮੁੜੀ ਪਿਸ਼ਾਬ ਆਉਂਦਾ ਹੈ। ਇੰਜ ਲਗਦਾ ਹੈ ਜਿਵੇਂ ਉਹ ਹਰ ਵੇਲੇ ਪਿਸ਼ਾਬ ਹੀ ਕਰੀ ਜਾਂਦਾ ਹੋਵੇ। ਇਸ ਵੇਲੇ ਪਿਸ਼ਾਬ ਦਾ ਰੰਗ ਗਾੜ੍ਹਾ ਪੀਲਾ ਹੁੰਦਾ ਹੈ ਅਤੇ ਇਸਦੀ ਗੰਧ ਤਿੱਖੀ ਹੁੰਦੀ ਹੈ ਜੋ ਮਾਦੇ ਦੀ ਗੰਧ ਨਾਲ ਹੀ ਰਲਦੀ ਮਿਲਦੀ ਹੁੰਦੀ ਹੈ।

ਇਹਨਾਂ ਸਰੀਰਕ ਤਬਦੀਲੀਆਂ ਦੇ ਨਾਲ ਨਾਲ ਜਾਨਵਰ ਦੇ ਸੁਭਾਅ ਅਤੇ ਵਤੀਰੇ ਵਿਚ ਵੀ ਫ਼ਰਕ ਆਉਂਦਾ ਹੈ। ਇਹਨਾਂ ਦੇ ਸਿੱਟੇ ਗੰਭੀਰ ਵੀ ਹੋ ਸਕਦੇ ਹਨ। ਮਾਦੇ ਦੇ ਵਗਣ ਤੋਂ ਚਾਲੀ ਦਿਨ ਪਹਿਲਾਂ ਅਤੇ ਬੰਦ ਹੋਣ ਤੋਂ ਚਾਲੀ ਦਿਨ ਪਿਛੋਂ ਤੱਕ ਜਾਨਵਰ ਦਾ ਵਤੀਰਾ ਅਸਾਧਾਰਣ ਰਹਿੰਦਾ ਹੈ। ਇੰਜ ਮਸਤੀ ਦੀ ਅਵਸਥਾ 120 ਦਿਨ ਰਹਿੰਦੀ ਹੈ। ਕੁਝ ਮਾਹਰ ਇਸ ਅਵਸਥਾ ਨੂੰ ਕੁਝ ਦਿਨਾਂ ਤੋਂ ਲੈ ਕੇ ਪੰਜ ਮਹੀਨੇ ਤੱਕ ਦੀ ਦੱਸਦੇ ਹਨ ਜੋ ਕਿ ਜਾਨਵਰ ਦੀ ਉਮਰ ਅਤੇ ਸਿਹਤ ਉਤੇ ਨਿਰਭਰ ਕਰਦੀ ਹੈ।

ਮਾਦੇ ਦੇ ਵਗਣ ਤੋਂ ਪਹਿਲਾਂ ਦੀ ਅਵਸਥਾ ਨੂੰ ਕਾਲੀਦਾਸ ਨੇ ਅੰਤਰ ਮਦ ਅਵਸਥਾ ਜਾਂ ਅਰਧ-ਮਸਤ ਅਵਸਥਾ ਦਾ ਨਾਂ ਦਿੱਤਾ ਹੈ। ਰਾਜੇ ਦਲੀਪ ਬਾਰੇ ਲਿਖਦਾ ਉਹ ਕਹਿੰਦਾ ਹੈ—ਭਾਵੇਂ ਉਸਨੇ ਸਭ ਸ਼ਾਹੀ ਬਸਤਰ ਉਤਾਰ ਦਿੱਤੇ ਹਨ ਪਰ ਉਸਦਾ ਸਡੌਲ ਸਰੀਰ ਅਤੇ ਸ਼ਾਹੀ ਸ਼ਾਨ ਵਾਲਾ ਮੱਥਾ ਇੰਜ ਲੱਗ ਰਿਹਾ ਹੈ ਜਿਵੇਂ ਕਿ ਮਾਦਾ ਵਗਣ ਤੋਂ ਬਿਨਾ ਕੋਈ ਹਾਥੀ ਅਰਧ-ਮਸਤੀ ਦੀ ਹਾਲਤ ਵਿਚ ਹੋਵੇ।

ਮਾਹਰ, ਇਸ ਤਰਲ ਦੇ ਆਉਣ ਤੋਂ ਬਹੁਤ ਪਹਿਲਾਂ ਹੀ ਹਾਥੀ ਦੀ ਮਸਤ ਅਵਸਥਾ ਬਾਰੇ ਅਨੁਮਾਨ ਲਾ ਲੈਂਦੇ ਹਨ। ਜਾਨਵਰ ਦੀਆਂ ਅੱਖਾਂ ਤੇਜ਼ ਹੋ ਜਾਂਦੀਆਂ ਹਨ। ਉਹ ਬਾਗੀ ਹੁੰਦਾ ਲੱਗਦਾ ਹੈ। ਉਸਦਾ ਸੁਭਾਅ ਚਿੜਚਿੜਾ ਜਿਹਾ ਹੁੰਦਾ ਜਾਂਦਾ ਹੈ। ਆਮ ਸਥਿਤੀ ਨਾਲੋਂ ਉਸਦਾ ਵਤੀਰਾ ਅਤੇ ਹਰਕਤਾਂ ਵੱਖਰੀਆਂ ਹੋ ਜਾਂਦੀਆਂ ਹਨ।

ਮਸਤ ਹਾਥੀ ਹੁਕਮ ਮੰਨ ਸਕਦਾ ਹੈ ਪਰ ਉਹ ਨਾ ਤਾਂ ਛੇਤੀ ਛੇਤੀ ਅਤੇ ਨਾ ਹਰ ਵੇਲੇ ਹੀ ਮੰਨਦਾ ਹੈ। ਉਹ ਆਪਣੀ ਮਰਜ਼ੀ ਨਾਲ ਕੰਮ ਕਰਨ ਦੀ ਇੱਛਾ ਕਰਦਾ ਹੈ। ਬਹੁਤ ਆਗਿਆਕਾਰ ਅਤੇ ਸਿਧਾਏ ਹੋਏ ਹਾਥੀ ਵੀ ਮਹਾਵਤ ਦਾ ਕਿਹਾ ਨਹੀਂ ਮੰਨਦੇ। ਭਾਵੇਂ ਮਸਤਿਆ ਹਾਥੀ ਖ਼ਤਰਨਾਕ ਅਤੇ ਹੱਲਾਗੁੱਲਾ ਕਰਨ ਵਾਲਾ ਨਾ ਵੀ ਹੋਵੇ, ਤਾਂ ਛੇੜ ਛਾੜ ਕਰਨ ਨਾਲ ਉਹ ਇੰਜ ਦਾ ਹੋ ਸਕਦਾ ਹੈ।

ਜਦੋਂ ਮਸਤਿਆ ਹਾਥੀ ਕਾਬੂ ਵਿਚ ਨਾ ਰਹੇ ਅਤੇ ਪਾਗਲਾਂ ਵਾਂਗ ਹੋ ਜਾਵੇ ਤਾਂ ਜਾਨ ਮਾਲ ਲਈ ਖ਼ਤਰਾ ਬਣ ਸਕਦਾ ਹੈ। ਫ਼ਿਰ ਤਾਂ ਇਕੋ ਹੀ ਰਾਹ ਰਹਿ ਜਾਂਦਾ ਹੈ ਕਿ ਉਸਨੂੰ ਗੋਲੀ ਮਾਰ ਦਿੱਤੀ ਜਾਵੇ। ਤਬਾਹੀ ਕਰ ਰਹੇ ਹਰ ਹਾਥੀ ਨੂੰ ਆਮ ਤੌਰ ਤੇ ਪਾਗਲ ਹੀ ਸਮਝਿਆ ਜਾਂਦਾ ਹੈ। ਇਹ ਤਾਂ ਇਕ ਗ਼ਲਤਫ਼ਹਿਮੀ ਹੈ। ਹਾਥੀਆਂ ਦਾ ਪਾਗਲਪਣ ਬਿਲਕੁਲ ਹੀ ਵੱਖਰੀ ਤਰ੍ਹਾਂ ਦਾ ਹੁੰਦਾ ਹੈ। ਘਰੇਲੂ ਹਾਥੀਆਂ ਵਿਚ ਇਸ ਪਾਗਲਪਣ ਦਾ ਕਾਰਣ ਇਹ ਭੰਨ ਤੋੜ ਵੀ ਹੋ ਸਕਦੀ ਹੈ। ਹਾਥੀ ਨਾਲ ਮਾੜੇ ਵਤੀਰੇ ਦਾ ਵੀ ਇਹ ਸਿੱਟਾ ਹੋ ਸਕਦਾ ਹੈ।

ਜਿਵੇਂ ਜਿਵੇਂ ਇਹ ਮਸਤ ਅਵਸਥਾ ਦੀ ਤੀਖਣਤਾ ਵਧਦੀ ਹੈ, ਸੁਭਾਵਕ ਤੌਰ ਤੇ ਹਾਥੀ ਹੋਰ ਚਿੜਚਿੜਾ ਅਤੇ ਲੜਾਕਾ ਹੋਈ ਜਾਂਦਾ ਹੈ। ਉਹ ਹਰ ਇਕ ਨਾਲ ਹੀ ਔਖਾ ਹੁੰਦਾ ਰਹਿੰਦਾ ਹੈ। ਆਪਣੇ ਬਹੁਤ ਨੇੜੇ ਵਾਲਿਆਂ ਤੋਂ ਅਤੇ ਜਿਨ੍ਹਾਂ 'ਤੇ ਉਹ ਨਿਰਭਰ ਹੁੰਦਾ ਹੈ ਉਨ੍ਹਾਂ ਤੋਂ ਵੀ ਉਹ ਚਿੜ੍ਹਦਾ ਹੈ। ਸਭ ਤੋਂ ਪਹਿਲਾਂ ਤਾਂ ਉਹ ਸਾਂਭ-ਸੂਤ ਕੇ ਰੱਖਣ ਵਾਲਿਆਂ ਅਤੇ ਇਸ਼ਨਾਨ ਕਰਾਉਣ ਵਾਲੇ ਨੌਕਰਾਂ ਦੁਆਲੇ ਹੀ ਹੁੰਦਾ ਹੈ। ਇਕ ਅਨੋਖੀ ਗੱਲ ਇਹ ਹੈ ਕਿ ਅਜਿਹੇ ਵੇਲੇ ਉਹ ਕਿਸੇ ਓਪਰੇ ਮਹਾਵਤ ਦੇ ਆਖੇ ਲੱਗ ਸਕਦਾ ਹੈ। ਇੰਜ ਅਕਸਰ ਇਹੋ ਜਿਹੇ ਹਾਥੀਆਂ ਨੂੰ ਕਾਬੂ ਕਰਨ ਵਾਸਤੇ ਮਹਾਵਤ ਬਾਹਰੋਂ ਹੀ ਮੰਗਵਾਏ ਜਾਂਦੇ ਹਨ। ਜੇ ਜਾਨਵਰ ਖੁੱਲ੍ਹਾਂ ਹੋਵੇ ਤਾਂ ਪੁਚਕਾਰ ਕੇ ਉਸਨੂੰ ਸੰਗਲ ਪਾਉਣ ਤੱਕ ਲੈ ਜਾਇਆ ਜਾਂਦਾ ਹੈ। ਅਗਲੀ ਅਤੇ ਪਿਛਲੀ ਲੱਤ ਨੂੰ ਕੋਈ 9 ਮੀਟਰ ਲੰਮੇ ਦੋ ਸੰਗਲ ਪਾਏ ਜਾਦੇ ਹਨ ਅਤੇ ਅੱਗੇ ਪਿੱਛੇ ਬੱਧੇ ਜਾਂਦੇ ਹਨ।

ਤਜਰਬਾਕਾਰ ਮਹਾਵਤ ਹਾਥੀਆਂ ਨੂੰ ਬੇਕਾਬੂ ਹੋਣ ਤੋਂ ਪਹਿਲਾਂ ਹੀ ਬੰਨ੍ਹ ਲੈਂਦੇ ਹਨ। ਉਹਨਾਂ ਨੂੰ ਬਾਹਰ ਹੀ ਰੱਖਿਆ ਜਾਂਦਾ ਹੈ ਅਤੇ ਖ਼ੁਰਾਕ ਘਟਾ ਦਿੱਤੀ ਜਾਂਦੀ ਹੈ। ਖ਼ੁਰਾਕ ਨਾਲ ਉਨ੍ਹਾਂ ਨੂੰ ਨਸ਼ੇ ਵਾਲਾ ਪਦਾਰਥ ਵੀ ਕੁਝ ਦਿੱਤਾ ਜਾਂਦਾ ਹੈ। ਪੁਰਾਣੇ ਮਹਾਵਤ ਆਟੇ ਦੇ ਪੇੜੇ ਵਿਚ ਅਫ਼ੀਮ ਦੀ ਗੋਲੀ ਦੇ ਦਿੰਦੇ ਸਨ। ਅੱਜ ਕਲ੍ਹ ਬਰੋਮਾਈਡ ਕਾਫ਼ੀ ਮਾਤਰਾ ਵਿਚ ਦਿੱਤੀ ਜਾਂਦੀ ਹੈ। ਤਮਾਖ਼ੂ ਵੀ ਸਹਾਇਕ ਹੋ ਸਕਦਾ ਹੈ। 450 ਗ੍ਰਾਮ ਨਸਵਾਰ ਵੀ ਪ੍ਰਤੀਦਿਨ ਦੇਣ ਨਾਲ ਹਾਥੀ ਅਸੰਤੁਲਿਤ ਨਹੀਂ ਹੁੰਦਾ। ਬਾਲਟੀਮੂਰ ਦੇ ਪਾਰਕ ਵਿਚ ਇਹ ਨਸਵਾਰ ਹਾਥੀਆਂ ਦੀ ਰੋਜ਼ ਦੀ ਖ਼ੁਰਾਕ ਦਾ ਭਾਗ ਹੈ।

ਜਦੋਂ ਤੱਕ ਮਸਤੇ ਹਾਥੀ ਦੀ ਮਸਤੀ ਘਟਦੀ ਨਹੀਂ, ਉਸਨੂੰ ਖ਼ੁਰਾਕ ਵੀ ਦੂਰੋਂ ਹੀ ਦਿੱਤੀ ਜਾਂਦੀ ਹੈ। ਤਿੰਨ ਜਾ ਚਾਰ ਮਹੀਨੇ ਉਸ ਤੋਂ ਕੋਈ ਵੀ ਕੰਮ ਨਹੀਂ ਲਿਆ ਜਾਂਦਾ ਭਾਵੇਂ ਮਸਤੀ ਦੇ ਆਰੰਭਕ ਦਿਨਾਂ ਵਿਚ ਕੁਝ ਕੰਮ ਲਿਆ ਜਾ ਸਕਦਾ ਹੈ।

ਜੰਗਲ ਵਿਚ ਇਹ ਮਸਤ ਹਾਥੀ ਆਪਣੇ ਆਪ ਹੀ ਨਹੀਂ ਭੌਂਦੇ ਫਿਰਦੇ। ਉਹ ਅਕਸਰ ਝੁੰਡਾਂ ਨਾਲ ਹੀ ਵੇਖੇ ਜਾਂਦੇ ਹਨ। ਕਦੇ ਕਦੇ ਉਹ ਵੱਖਰੇ ਹੋ ਜਾਂਦੇ ਹਨ ਪਰ ਝੁੰਡ ਤੋਂ ਉਹ ਬਹੁਤੀ ਦੂਰ ਨਹੀਂ ਜਾਂਦੇ। ਮਸਤ ਹਾਥੀ ਅਸਾਧਾਰਣ ਸ਼ਕਤੀ ਦਾ ਮਾਲਕ ਹੁੰਦਾ ਹੈ ਅਤੇ ਦੂਜੇ ਹਾਥੀ ਉਸ ਕੋਲ ਜਾਣ ਦੀ ਹਿੰਮਤ ਨਹੀਂ ਕਰਦੇ।

ਇਸ ਮਸਤੀ ਬਾਰੇ ਪੁਰਾਣੇ ਮਹਾਵਤ ਬੜੀਆਂ ਗੱਲਾਂ ਦੱਸਦੇ ਹਨ। ਉਹ ਦੱਸਦੇ ਹਨ ਕਿ ਇਹ ਮਾਦਾ ਖੋਪਰੀ ਵਿਚੋਂ ਆਉਂਦਾ ਹੈ, ਜਦੋਂ ਇਹ ਵਧ ਜਾਂਦਾ ਹੈ ਤਾਂ ਹਾਥੀ ਦੀ ਮਾਨਸਿਕ ਬਣਤਰ ਵਿਗੜ ਜਾਂਦੀ ਹੈ। ਉਹ ਇਹ ਵੀ ਸੋਚਦੇ ਹਨ ਕਿ ਇਸ ਮਸਤੀ ਦਾ ਕਾਮ-ਇੱਛਾ ਨਾਲ ਸਬੰਧ ਹੋ ਸਕਦਾ ਹੈ। ਜੇ ਪਹਿਲੇ 40 ਦਿਨਾਂ ਵਿਚ ਅਜਿਹਾ ਹਾਥੀ ਭੋਗ ਕਰ ਲਵੇ ਤਾਂ ਉਹ ਸੰਤੁਲਨ ਨਹੀਂ ਗਵਾਉਂਦਾ। ਉਂਜ ਇਸਦਾ ਠੀਕ ਠੀਕ ਪਤਾ, ਹਾਥੀ ਦੇ ਜਵਾਨ ਹੋਣ ਨਾਲ ਸੰਬੰਧਿਤ, ਜਾਂ ਕਾਮ ਨਾਲ ਮਸਤੀ ਦੇ ਸੰਬੰਧ ਆਦਿ ਬਾਰੇ ਚੰਗੀ ਤਰ੍ਹਾਂ ਅਧਿਅਨ ਅਜੇ ਨਹੀਂ ਕੀਤਾ ਗਿਆ।

ਪਿਛੇ ਜਹੇ ਉਦੈਗਿਰੀ ਨਾਂ ਦਾ ਇਕ ਹਾਥੀ ਮਸਤੀ ਵਿਚ ਵਿਗੜ ਗਿਆ। ਇਹ ਹਾਥੀ ਰਾਸ਼ਟਰਪਤੀ ਵਾਲੇ ਕਾਫ਼ਲੇ ਵਿਚੋਂ ਸੀ ਅਤੇ ਕੌਮੀ ਉਤਸਵਾਂ ਵਿਚ ਭਾਗ ਲਿਆ ਕਰਦਾ ਸੀ। ਆਸਾਮ ਦੇ ਜੰਗਲਾਂ ਵਿਚੋਂ ਇਸਨੂੰ ਅੱਠ ਸਾਲ ਦੇ ਨੂੰ ਫੜਿਆ ਗਿਆ ਸੀ ਅਤੇ ਅਕਬਰ ਵਾਲੀਆਂ ਲੀਹਾਂ 'ਤੇ ਬੜੇ ਧਿਆਨ ਨਾਲ ਸਿਧਾਇਆ ਜਾ ਰਿਹਾ ਸੀ। ਇਹ ਅਕਬਰ ਤਾਂ ਕਾਜ਼ੀਰੰਗਾ ਦਾ ਪ੍ਰਸਿੱਧ ਹਾਥੀ ਹੈ। ਸੰਨ 1954 ਵਿਚ ਇਸ ਨੂੰ ਰਾਸ਼ਟਰਪਤੀ ਮਿਲਖ ਵਿਚ ਭੇਜ ਦਿੱਤਾ ਗਿਆ। ਇਕ ਜਲੂਸ ਸਮੇਂ 1956 ਵਿਚ ਇਹ ਅਚਾਨਕ ਬਿਮਾਰ ਹੋ ਗਿਆ। ਫ਼ਿਰ ਉਹਨੂੰ ਨਮੂਨੀਆਂ ਹੋ ਗਿਆ। ਅਗਲੇ ਸਾਲ ਉਸਨੇ ਇਕ ਨੌਕਰ ਤੇ ਜੋ ਉਸਨੂੰ ਸੰਗਲ ਪਾ ਰਿਹਾ ਸੀ ਉਤੇ ਹੱਲਾ ਕੀਤਾ ਅਤੇ ਲਿਤਾੜ ਕੇ ਮਾਰ ਦਿੱਤਾ। ਇਸਦੇ ਝੱਟ ਪਿਛੋਂ ਉਸਨੂੰ ਕੁਝ ਖਾਣ ਨੂੰ ਦਿੱਤਾ ਗਿਆ ਜੋ ਉਸਨੇ ਪ੍ਰਵਾਨ ਕਰ ਲਿਆ ਅਤੇ ਨਾਲ ਹੀ ਉਸਦਾ ਗੁੱਸਾ ਮੱਠਾ ਪੈ ਗਿਆ।

ਕਿਉਂਕਿ ਉਸ ਵਿਚ ਮਸਤੀ ਵਾਲੇ ਚਿੰਨ੍ਹ ਆ ਰਹੇ ਸਨ ਇਸ ਕਰਕੇ ਉਸਨੂੰ ਬੰਨ੍ਹ ਕੇ ਰੱਖਣਾ ਜ਼ਰੂਰੀ ਸੀ। ਜਦੋਂ ਇਹ ਲੱਗਾ ਕਿ ਉਹ ਠੀਕ ਹੋ ਗਿਆ ਹੈ, ਉਹਦੇ ਸੰਗਲ ਖੋਲ੍ਹ ਦਿੱਤੇ ਗਏ। ਇਕ ਦਿਨ ਜਦੋਂ ਉਸਨੂੰ ਬਾਹਰ ਲੈ ਜਾ ਰਹੇ ਸੀ, ਉਹ ਅਚਾਨਕ ਪਾਗਲ ਹੋ ਗਿਆ। ਉਹ ਇਕ ਫ਼ੌਜੀ ਗੱਡੀ ਪਿਛੇ ਭੱਜ ਪਿਆ ਅਤੇ ਇਸਤੇ ਹੱਲਾ ਕਰ ਦਿੱਤਾ। ਫਿਰ ਉਹ ਇਕ ਬੰਦੇ ਪਿਛੇ ਪੈ ਗਿਆ ਜਿਹੜਾ ਘਰ ਵਿਚ ਵੜ ਕੇ ਮਸਾਂ ਹੀ ਬਚਿਆ। ਬੜੀ ਹਿੰਮਤ ਨਾਲ ਮਹਾਵਤ ਕੋਈ ਤਿੰਨ ਘੰਟੇ ਉਹਦੇ ਦੁਆਲੇ ਰਿਹਾ ਅਤੇ ਯਤਨ ਕਰਦਾ ਰਿਹਾ ਕਿ ਉਹ ਉਸਤੇ ਕਾਬੂ ਪਾ ਲਵੇ। ਜਦੋਂ ਉਸਦੇ ਸਾਰੇ ਯਤਨ ਅਸਫ਼ਲ ਹੋ ਗਏ ਤਾਂ ਉਹ ਛਾਲ ਮਾਰ ਕੇ ਥੱਲੇ ਉਤਰਿਆ ਅਤੇ ਇਕ ਕੋਠੇ 'ਤੇ ਜਾ ਚੜ੍ਹਿਆ। ਹਾਥੀ ਨੂੰ ਤਾਂ ਫ਼ਿਰ ਗੋਲੀ ਹੀ ਮਾਰਨੀ ਪਈ।

ਇਹ ਸਪਸ਼ਟ ਹੈ ਕਿ ਆਸਾਮ ਦੇ ਜੰਗਲਾਂ ਵਿਚੋਂ ਲਿਆਂਦਾ ਗਿਆ ਉਦੈਗਿਰੀ ਦਿੱਲੀ ਦੇ ਬਿਲਕੁਲ ਵੱਖਰੇ ਮੌਸਮੀ ਵਾਤਾਵਰਣ ਵਿਚ ਆਪਣੇ ਆਂਪ ਨੂੰ ਨਾ ਢਾਲ ਸਕਿਆ। ਉਸਨੇ ਕਦੇ ਦਿੱਲੀ ਵਰਗੀ ਸਖ਼ਤ ਸਰਦੀ, ਲੂੰਹਦੀ ਗਰਮੀ ਅਤੇ ਲੰਮੀ ਔੜ ਨਹੀਂ ਸੀ ਵੇਖੀ। ਸੰਨ 1956 ਦੀਆਂ ਗਰਮੀਆਂ ਵਿਚ ਉਸਨੂੰ ਡੇਰਹਾਦੂਨ ਭੇਜ ਦਿੱਤਾ ਗਿਆ ਸੀ। ਅਗਲੇ ਸਾਲ ਫਿਰ ਡੇਹਰਾਦੂਨ ਭੇਜਣ ਦੀ ਵਿਉਂਤ ਸਿਰੇ ਚੜ੍ਹਨ ਤੋਂ ਪਹਿਲਾਂ ਹੀ ਉਸ ਦਾ ਅੰਤ ਹੋ ਚੁੱਕਾ ਸੀ।

ਗੁੱਸੇ ਵਿਚ ਹਾਥੀ ਅਪਾਰ ਸ਼ਕਤੀ ਵਿਖਾ ਸਕਦਾ ਹੈ। ਦਸੰਬਰ 25, 1963 ਨੂੰ ਅਖ਼ਬਾਰਾਂ ਵਿਚ ਇਕ ਖ਼ਬਰ ਸੀ ਕਿ ਆਰਾ ਨੇੜੇ ਜਗਦੀਸ਼ਪੁਰ ਵਿਚ ਇਕ ਵਿਗੜੇ ਹਾਥੀ ਨੇ ਸੜਕ ਕੰਢੇ ਖੜ੍ਹੀ ਇਕ ਕਾਰ ਨੂੰ ਸੁੰਡ ਨਾਲ ਫੜ ਕੇ ਹਵਾ ਵਿਚ ਇੰਜ ਸੁੱਟਿਆ ਸੀ ਜਿਵੇਂ ਕੋਈ ਬੱਚਾ ਖਿਡਾਉਣਾ ਸੁੱਟਦਾ ਹੈ। ਕਾਰ ਇਕ ਘਰ ਦੀ ਛੱਤ ਵਿਚ ਜਾ ਵੱਜੀ। ਸ਼ੁਕਰ ਇਸ ਗੱਲ ਦਾ ਸੀ ਕਿ ਕਾਰ ਵਿਚ ਡਰਾਈਵਰ ਨਹੀਂ ਸੀ। ਉਸਨੇ ਹਾਥੀ ਨੂੰ ਆਉਂਦਿਆਂ ਵੇਖ ਲਿਆ ਸੀ ਅਤੇ ਵੇਲੇ ਸਿਰ ਲਾਂਭੇ ਹੋ ਗਿਆ ਸੀ। ਅੰਤ ਵਿਚ ਜਿਵੇਂ ਕਿਵੇਂ ਮਹਾਵਤ ਨੇ ਹਾਥੀ ਨੂੰ ਵੱਸ ਵਿਚ ਕਰ ਹੀ ਲਿਆ।

## ਹਾਥੀ ਦੀ ਮਣੀ

ਸੰਸਕ੍ਰਿਤ ਦੇ ਵਿਦਵਾਨਾਂ ਦਾ ਵਿਸ਼ਵਾਸ ਹੈ ਕਿ ਕਦੇ ਅਜਿਹਾ ਹਾਥੀ ਵੀ ਮਿਲ ਸਕਦਾ ਹੈ ਜਿਸਦੇ ਸਿਰ ਵਿਚ ਮਣੀ ਹੋਵੇ। ਇਸ ਦੁਰਲੱਭ ਹੀਰੇ ਨੂੰ ਰਾਜਮੁਕਟ ਜਾਂ ਹਾਥੀ ਦੀ ਮਣੀ ਕਿਹਾ ਜਾਂਦਾ ਹੈ। ਦੇਵੀ ਪੁਰਾਣ (ਸੱਤਵੀਂ ਤੋਂ ਨੌਵੀਂ ਸਦੀ ਈਸਵੀ) ਅਨੁਸਾਰ, ਸ਼ੇਰ ਹਾਥੀ ਦਾ ਸਿਰ ਪਾੜ ਕੇ ਇਹ ਮਣੀ ਲੈ ਜਾਂਦਾ ਹੈ। ਕ੍ਰਿਸ਼ਨ ਨੇ ਜਦੋਂ ਰਾਏਵਾਟਿਕਾ ਤੇ ਹੱਲਾ ਕੀਤਾ ਤਾਂ ਉਸ ਨਾਲ ਆਏ ਰਾਜਿਆਂ ਨੇ ਸ਼ੇਰਾਂ ਦੀਆਂ ਜਿਨ੍ਹਾਂ ਗੁਫ਼ਾਵਾਂ ਵਿਚ ਡੇਰਾ ਲਾਇਆ ਉਹ ਹਾਥੀਆਂ ਦੀਆਂ ਮਣੀਆਂ ਨਾਲ ਭਰੀਆਂ ਪਈਆਂ ਸਨ। ਸ਼ੇਰਾਂ ਨੇ ਮਾਸ ਖਾ ਲਿਆ ਹੋਇਆ ਸੀ ਅਤੇ ਮਣੀਆਂ ਉਥੇ ਪਈਆਂ ਹੋਈਆਂ ਸਨ। ਮਾਘ ਜਦੋਂ ਕ੍ਰਿਸ਼ਨ ਦੀ ਫ਼ੌਜ ਦੇ ਹਾਥੀਆਂ ਦੀ ਹਾਜਤ ਆਦਿ ਦੀ ਗੱਲ ਕਰਦਾ ਹੈ ਤਾਂ ਦੱਸਦਾ ਹੈ ਕਿ ਜਦੋਂ ਇਹ ਹਾਥੀ ਦਰਿਆ ਵਿਚ ਤਰੋਤਾਜ਼ਾ ਹੋਣ ਲਈ ਵੜਦੇ ਹਨ ਤਾਂ ਸੁੰਡ ਨਾਲ ਪਿੱਠਾਂ ਤੇ ਪਾਣੀ ਸੁੱਟਦੇ ਹਨ ਜੋ ਮੋਤੀਆਂ ਵਾਂਗ ਚਮਕਦਾ ਹੋਇਆ ਲੱਗਦਾ ਹੈ।

ਕਵੀ ਦੀ ਕਲਪਨਾ ਦਾ ਅਰਧਾਨੀਸ਼ਵਰ ਇਕ ਪਾਸੇ ਹਾਥੀ-ਮਣੀਆਂ ਦੀ ਮਾਲਾ ਅਤੇ ਦੂਜੇ ਪਾਸੇ ਖੋਪੜੀਆਂ ਦੀ ਮਾਲਾ ਪਾਉਂਦਾ ਹੈ।

ਅੱਜ ਦਾ ਜੀਵ-ਵਿਗਿਆਨ ਇਸ ਮਣੀ ਵਾਲੇ ਵਿਸ਼ਵਾਸ ਨੂੰ ਕੇਵਲ ਕਲਪਨਾ ਕਹਿ ਕੇ ਰੱਦ ਕਰ ਦੇਂਦਾ ਹੈ। ਉਂਜ ਇਹ ਵੇਖਿਆ ਗਿਆ ਕਿ ਕਈ ਹਾਥੀਆਂ ਦਾ ਮਾਦਾ ਏਨਾ ਸੰਘਣਾ ਹੁੰਦਾ ਹੈ ਕਿ ਉਹ ਮੱਥੇ 'ਤੇ ਹੀ ਜੰਮ ਜਾਂਦਾ ਹੈ। ਇਥੋਂ ਇਸ ਨੂੰ ਲਾਹ ਕੇ ਪੀਹ ਲਿਆ ਜਾਂਦਾ ਹੈ ਅਤੇ ਮੋਤੀਆਂ ਵਰਗੀਆਂ ਗੋਲੀਆਂ ਜਿਹੀਆਂ ਬਣਾ ਲਈਆਂ ਜਾਂਦੀਆਂ ਹਨ। ਚਿੱਟਾਗਾਂਗ ਦੀਆਂ ਪਹਾੜੀਆਂ ਵਿਚ 1928 ਵਿਚ ਇਕ ਰੱਖ-ਅਧਿਕਾਰੀ ਨੇ ਫੜੇ ਹੋਏ ਇਕ ਹਾਥੀ ਨੂੰ ਖਤਮ ਕਰ ਦਿੱਤਾ। ਇਸਦੇ ਇਕ ਦੰਦ ਵਿਚ ਇਕ ਛੋਟੀ ਜਿਹੀ ਗੋਲੀ ਸੀ ਜੋ ਅੰਡਾਕਾਰ ਤੇ ਚੀਚੀ ਦੇ ਨਹੁੰ ਜਿੰਨੀ ਕੁ ਸੀ। ਭਾਵੇਂ ਇਹ ਥੋੜ੍ਹਾ ਖ਼ੁਰਦਰੀ ਸੀ ਪਰ ਤਾਂ ਵੀ ਦੰਦ-ਖੰਡ ਹੀ ਲੱਗਦੀ ਸੀ। ਮਹਾਵਤ ਅਤੇ ਹੋਰ ਹਾਜ਼ਰ ਬੰਦੇ ਬੜੇ ਖੁਸ਼ ਸਨ ਅਤੇ ਕਹਿ ਰਹੇ ਸਨ ਕਿ ਇਹੀ ਹਾਥੀ ਦੀ ਮਣੀ ਹੈ।

## ਦੁਰਘਟਨਾਵਾਂ

ਇਕ ਵਾਰੀ ਆਸਾਮ ਵਿਚ ਹਾਥੀਆਂ ਦੇ ਝੁੰਡ ਨਾਲ ਰੇਲ ਗੱਡੀ ਜਾ ਟਕਰਾਈ ਅਤੇ ਪਟੜੀਓਂ ਲਹਿ ਗਈ। ਦਸੰਬਰ 1963 ਵਿਚ ਇਕ ਹਾਥੀ ਸੋਨੇਪੁਰ ਦੇ ਪਸ਼ੂ ਮੇਲੇ ਤੋਂ ਉੱਤਰ-ਪ੍ਰਦੇਸ਼ ਦੀ ਇਕ ਥਾਂ ਕਾਸੀਆ ਵੱਲ ਲਿਜਾਇਆ ਜਾ ਰਿਹਾ ਸੀ। ਕਮਾਦ ਦੇ ਇਕ ਖੇਤ ਲਾਗਿਓਂ ਲੰਘਣ ਵੇਲੇ ਉਹ ਕਿਸੇ ਜਾਨਵਰ ਜਾਂ ਅਜਿਹੀ ਚੀਜ਼ ਨੂੰ ਵੇਖ ਕੇ ਡਰ ਗਿਆ ਅਤੇ ਖੂਹ ਵਿਚ ਡਿੱਗ ਪਿਆ। ਜਦੋਂ ਇਹ ਖ਼ਬਰ ਨੇੜੇ ਦੇ ਪਿੰਡ ਪੁੱਜੀ ਤਾਂ ਸਾਰਾ ਪਿੰਡ ਖੂਹ ਦੁਆਲੇ ਆਣ ਢੁੱਕਾ। ਕੋਈ ਇਕ ਹਜ਼ਾਰ ਬੰਦੇ ਨੇ ਰੱਸੇ ਪਾ ਕੇ ਉਸਨੂੰ ਖੂਹ 'ਚੋਂ ਬਾਹਰ ਕੱਢਿਆ।

ਜੰਗਲਾਂ ਵਿਚ ਹਾਥੀ ਦਲਦਲੀ ਟੋਟਿਆਂ ਵਿਚ ਫ਼ਸ ਜਾਂਦੇ ਹਨ ਜਿਥੋਂ ਬਾਹਰ ਨਿਕਲਣਾ ਔਖਾ ਹੁੰਦਾ ਹੈ। ਜਿੰਨਾ ਉਹ ਜ਼ੋਰ ਲਾਉਂਦੇ ਹਨ, ਓਨਾ ਹੀ ਹੇਠਾਂ ਜਾਂਦੇ ਹਨ, ਉਨ੍ਹਾਂ ਦਾ ਵੱਡਾ ਸਰੀਰ ਵੀ ਸਹਾਇਕ ਨਹੀਂ ਹੁੰਦਾ। ਬਾਹਰ ਨਿਕਲਣ ਤੋਂ ਅਸਮਰਥ, ਭੁੱਖੇ ਪਿਆਸੇ ਕਈ ਵਿਚਾਰੇ, ਸਹਿਜੇ ਸਹਿਜੇ ਬੜੀ ਔਖੀ ਮੌਤ ਮਰਦੇ ਹਨ। ਪਰ ਇਹ ਇਕ ਇਹੋ ਜਹੀ ਔਕੜ ਹੈ ਜੋ ਝੁੰਡ ਦੇ ਤਜਰਬੇ ਦਾ ਹਿੱਸਾ ਬਣ ਜਾਂਦਾ ਹੈ। ਇਹ ਵੀ ਵੇਖਣ ਵਿਚ ਆਇਆ ਹੈ ਕਿ ਜਦੋਂ ਕੋਈ ਹਾਥੀ ਅਜਿਹੀ ਥਾਂ ਫ਼ਸਦਾ ਹੈ ਤਾਂ ਉਹਦੇ ਸਾਥੀ ਉਸਦੀ ਸਹਾਇਤਾ ਲਈ ਆਣ ਪੁੱਜਦੇ ਹਨ। ਉਹ ਦਰਖ਼ਤਾਂ ਦੇ ਮੋਛੇ ਅਤੇ ਟਾਹਣੀਆਂ ਟੋਏ ਵਿਚ ਸੁੱਟਦੇ ਹਨ ਅਤੇ ਉਹ ਉਹਨਾਂ 'ਤੇ ਪੈਰ ਰੱਖਦਾ ਹੋਇਆ ਬਾਹਰ ਆਉਣ ਦਾ ਯਤਨ ਕਰਦਾ ਹੈ।

ਧਿਕਾਲਾ ਦੇ ਕਾਰਬੈਟ ਨੈਸ਼ਨਲ ਪਾਰਕ ਵਿਚ ਸੈਰ ਲਈ ਆਏ ਲੋਕਾਂ ਵਿਚ ਇਕ ਨਵਾਂ ਜੋੜਾ ਵੀ ਸੀ। ਉਹ ਹਨੀਮੂਨ ਮਨਾਉਣ ਲਈ ਬੰਬਈ (ਜਿਸ ਦਾ ਨਵਾਂ ਨਾਂ ਮੁੰਬਈ ਹੈ) ਤੋਂ ਆਏ ਹੋਏ ਸਨ। ਉਹਨਾਂ ਨੈਣੀਤਾਲ ਜਾਣਾ ਸੀ ਪਰ ਦੋ ਕੁ ਦਿਨ ਇਥੇ ਪਾਰਕ ਵਿਚ ਵੀ ਲਾਉਣ ਦਾ ਮਨ ਬਣਾ ਲਿਆ। ਉਹਨਾਂ ਲਈ ਪਾਰਕ ਦੀ ਇਕ ਹਥਣੀ ਦੀ ਸਵਾਰੀ ਦਾ ਪ੍ਰਬੰਧ ਕੀਤਾ ਗਿਆ। ਮਹਾਵਤ ਦੇ ਨਾਲ ਬੰਦੂਕ ਵਾਲਾ ਇਕ ਸੁਰਖਿਆ ਕਰਮਚਾਰੀ ਵੀ ਸੀ। ਦਿਨ ਦਾ ਪ੍ਰੋਗਰਾਮ ਇਹ ਸੀ ਕਿ ਜੋੜੀ ਨੂੰ ਰਾਮਗੰਗਾ ਦੇ ਪਾਰ ਵਾਲੇ ਟਾਹਲੀਆਂ ਦੇ ਜੰਗਲ ਵਿਚੋਂ ਜੰਗਲੀ ਹਿਰਨ ਵਿਖਾਏ ਜਾਣ। ਦਰਿਆ ਦੇ ਪੱਤਣ ਦਾ ਕੋਈ ਖ਼ਾਸ ਪਤਾ ਨਹੀਂ ਸੀ ਲੱਗਦਾ। ਹਾਥੀ ਤਾਂ ਕਿਤੋਂ ਵੀ ਤੁਰ ਕੇ ਦਰਿਆ ਪਾਰ ਕਰ ਸਕਦਾ ਹੈ ਬਸ ਇਹੀ ਹੈ ਕਿ ਉਥੇ ਬਹੁਤੇ ਪੱਥਰ ਨਾ ਹੋਣ।

ਇੰਜ ਦਰਿਆ ਪਾਰ ਕਰਦਾ ਹਾਥੀ, ਸੈਲਾਨੀਆਂ ਸਮੇਤ ਇਕ ਘੁੰਮਣ-ਘੇਰੀ ਵਿਚਕਾਰ ਬਰੇਤੇ ਵਿਚ ਫ਼ਸ ਗਿਆ। ਮਹਾਵਤ ਨੇ ਉਸਨੂੰ ਬਾਹਰ ਕੱਢਣ ਲਈ ਬੜਾ ਜ਼ੋਰ ਲਾਇਆ ਪਰ ਉਹ ਸਫ਼ਲ ਨਾ ਹੋਇਆ। ਨਵੀਂ ਜੋੜੀ ਤਾਂ ਸਹਿਮੀ ਪਈ ਸੀ। ਸੁਰੱਖਿਆ ਕਰਮਚਾਰੀ ਹੁਣ ਉਹਨਾਂ ਦੇ ਬਚਾਓ ਲਈ ਅੱਗੇ ਆਇਆ। ਆਪਣੀ ਪਿੱਠ ਤੇ ਚੁੱਕ ਉਸਨੇ ਜੋੜੀ ਨੂੰ ਕੰਢੇ ਲਿਆ ਲਾਹਿਆ। ਭਾਰ ਲੱਥਣ ਨਾਲ ਇਹ ਆਸ ਸੀ ਕਿ ਹਥਣੀ ਆਪਣੇ ਆਪ ਨੂੰ ਬਾਹਰ ਕੱਢ ਲਵੇਗੀ। ਮਹਾਵਤ ਨੇ ਸੋਟੀ ਨਾਲ ਉਸਨੂੰ ਬਾਹਰ ਜਾਣ ਲਈ ਬੜੇ ਹੀ

ਇਸ਼ਾਰੇ ਕੀਤੇ। ਬਾਹਰ ਨਿਕਲਣ ਦੀ ਬਜਾਇ ਉਹ ਦਲਦਲ ਵਿਚ ਹੋਰ ਧੱਸਦੀ ਗਈ। ਇਸ ਨਾਲ ਉਹ ਡਰ ਗਈ ਅਤੇ ਉੱਚੀ ਉੱਚੀ ਚਿੰਘਾੜਨ ਲੱਗੀ। ਦੂਜੇ ਕੰਢੇ ਬੈਠੀ ਨਵੀਂ ਜੋੜੀ ਨੂੰ ਇਹ ਸਭ ਵੇਖ ਕੇ ਤਰੇਲੀਆਂ ਆ ਰਹੀਆਂ ਸਨ।

ਅਜੇ ਸੁਰੱਖਿਆ ਕਰਮਚਾਰੀ ਉਸਨੂੰ ਬਾਹਰ ਕੱਢਣ ਦੇ ਵਸੀਲੇ ਲੱਭ ਹੀ ਰਿਹਾ ਸੀ ਕਿ ਦੂਰੋਂ ਜੰਗਲੀ ਹਾਥੀਆਂ ਦੀ ਉੱਚੀ ਚਿੰਘਾੜ ਸੁਣਾਈ ਦਿੱਤੀ। ਫ਼ਸੀ ਹੋਈ ਹੱਥਣੀ ਦੀਆਂ ਦਰਦੀਲੀਆਂ ਚੀਕਾਂ ਦਾ ਇਹ ਉੱਤਰ ਸੀ। ਉਹ ਉਸਦੇ ਬਚਾਅ ਲਈ ਆ ਰਹੇ ਸਨ। ਛੇਤੀ ਹੀ ਜੰਗਲ ਵਿਚੋਂ ਦੋ ਵੱਡੇ ਹਾਥੀ ਨਿਕਲ ਕੇ ਰੇਤ ਉਤੋਂ ਦੀ ਤੁਰਦੇ ਇਧਰ ਆਉਂਦੇ ਵਿਖਾਈ ਦੇਣ ਲੱਗੇ। ਨੌਜਵਾਨ ਜੋੜਾ ਤਾਂ ਡਰ ਨਾਲ ਸੁੰਨ ਹੋਇਆ ਪਿਆ ਸੀ। ਸੁਰੱਖਿਆ ਕਰਮਚਾਰੀ ਅਜੇ ਵੀ ਹੋਸ਼ ਹਵਾਸ ਵਿਚ ਸੀ। ਉਸਨੇ ਹਵਾਈ ਫ਼ਾਇਰ ਕਰਕੇ ਹਾਥੀਆਂ ਨੂੰ ਭਜਾ ਦਿੱਤਾ। ਹੁਣ ਪਾਰਕ ਵਿਚੋਂ ਵੀ ਸਹਾਇਤਾ ਆ ਗਈ ਅਤੇ ਬੜੀ ਹੀ ਮੁਸ਼ਕਲ ਪਿਛੋਂ ਉਸ ਹਥਣੀ ਨੂੰ ਬਾਹਰ ਕੱਢਿਆ ਗਿਆ।

ਹਾਥੀਆਂ ਦੀ ਸਲਾਮਤੀ ਲਈ ਹੋਰ ਖ਼ਤਰਾ ਚੀਤਿਆਂ ਤੋਂ ਹੁੰਦਾ ਹੈ। ਹਾਥੀ ਦਾ ਬੱਚਾ ਮਾਰਨਾ ਚੀਤੇ ਲਈ ਕੋਈ ਔਖਾ ਨਹੀਂ ਅਤੇ ਉਹ ਇਸਦਾ ਮਾਸ ਬੜੇ ਸੁਆਦ ਨਾਲ ਖਾਂਦਾ ਹੈ। ਰਾਮਾਇਣ ਵਿਚ ਅਜਿਹੇ ਬੜੇ ਕਿੱਸੇ ਹਨ ਜਿਨ੍ਹਾਂ ਵਿਚ ਹਥਣੀਆਂ ਸ਼ੇਰਾਂ ਤੋਂ ਡਰਦੀਆਂ ਫਿਰਦੀਆਂ ਹਨ। ਲੜਦਿਆਂ ਲੜਦਿਆਂ ਜੇ ਚੀਤਾ ਹਾਥੀ ਦੀ ਪਿੱਠ ਤੇ ਜਾ ਚੜ੍ਹੇ ਤਾਂ ਹਾਥੀ ਉਸਨੂੰ ਥੱਲੇ ਸੁੱਟ ਕੇ ਲਤਾੜ ਕੇ ਮਾਰ ਦਿੰਦਾ ਹੈ। ਜੇ ਚੀਤਾ ਅਗਲੇ ਪਾਸਿਓਂ ਹਮਲਾ ਕਰੇ ਤਾਂ ਹਾਥੀ ਅਗਲੀਆਂ ਲੱਤਾਂ ਝੁਕਾ ਕੇ ਨੀਵਾਂ ਹੋ ਕੇ ਉਸਦੇ ਵਾਰ ਨੂੰ ਸਿਰ 'ਤੇ ਜਾਂ ਦੰਦਾਂ 'ਤੇ ਝੱਲਣ ਦਾ ਯਤਨ ਕਰਦਾ ਹੈ। ਅਜਿਹੇ ਮੌਕੇ ਤੇ ਉਸ ਵਿਚ ਬੜੀ ਲੱਚਕ ਆ ਜਾਂਦੀ ਹੈ। ਇਵੇਂ ਹੀ ਉਹ ਬਹਾਦਰੀ ਅਤੇ ਨਿਪੁੰਨਤਾ ਦਾ ਸਬੂਤ ਵੀ ਦਿੰਦਾ ਹੈ। ਸ਼ਿਕਾਰ ਸਮੇਂ ਚੀਤਾ ਹਾਥੀ 'ਤੇ ਹੱਲਾ ਕਰਨ ਤੋਂ ਨਹੀਂ ਝਿਜਕਦਾ। ਕਾਜ਼ੀਰੰਗਾ ਨੈਸ਼ਨਲ ਪਾਰਕ ਵਿਚ ਇਕ ਪਾਲਤੂ ਹਾਥੀ ਨੇ ਇਕ ਵਾਰ ਜ਼ਖ਼ਮੀ ਚੀਤੇ ਨੂੰ ਲੱਤ ਮਾਰ ਕੇ ਮਾਰ ਮੁਕਾਇਆ। ਇਸ ਤੋਂ ਕੋਈ ਛੇ ਹਫ਼ਤੇ ਪਿਛੋਂ ਹੀ ਉਹ ਹਾਥੀ ਵੀ ਮਰ ਗਿਆ। ਉਹ ਬਹੁਤ ਬੁੱਢਾ ਸੀ।

ਗੈਂਡਾ ਹਾਥੀ ਨਾਲ ਆਢਾ ਲਾ ਲੈਂਦਾ ਹੈ। ਇਕ ਵਾਰ ਕਾਜ਼ੀਰੰਗਾ ਨੈਸ਼ਨਲ ਪਾਰਕ ਵਿਚ ਕੁਝ ਲੋਕ ਗੈਂਡਿਆਂ ਨੂੰ ਚਰਦਿਆਂ ਵੇਖਣ ਲਈ ਆਏ। ਉਹ ਅਕਬਰ ਨਾਂ ਦੇ ਇਕ ਬੁੱਢੇ ਹਾਥੀ 'ਤੇ ਸਵਾਰ ਸਨ। ਅਚਾਨਕ ਗੈਂਡਿਆਂ ਦੀ ਜੋੜੀ ਨੇ ਉਨਾਂ 'ਤੇ ਧਾਵਾ ਬੋਲ ਦਿੱਤਾ। ਅਕਬਰ ਬਹੁਤ ਸੂਰਮਾ ਨਿਕਲਿਆ। ਅਗਲੀਆਂ ਲੱਤਾਂ 'ਤੇ ਲਿਫ਼ ਕੇ ਸੁੰਡ ਨੂੰ ਮਰੋੜਦਾ, ਦੰਦਾਂ ਵਿਚ ਸੰਭਾਲਦਾ ਉਹ ਦੰਦਾਂ ਦੀ ਵਰਤੋਂ ਕਰਨ ਲੱਗਾ। ਬੁਰੀ ਤਰ੍ਹਾਂ ਜ਼ਖ਼ਮੀ ਹੋਏ, ਪੀੜ ਨਾਲ ਕਰਾਹੁੰਦੇ ਗੈਂਡੇ ਨੇੜੇ ਦੀਆਂ ਝਾੜੀਆਂ ਵੱਲ ਦੌੜ ਗਏ। ਸਾਰੀ ਲੜਾਈ ਸਮੇਂ ਅਕਬਰ ਨੂੰ ਇਸ ਗੱਲ ਦਾ ਖ਼ਿਆਲ ਸੀ ਕਿ ਉਸਦੀਆਂ ਸਵਾਰੀਆਂ ਅਤੇ ਮਹਾਵਤ ਡਿੱਗ ਨਾ ਪੈਣ।

## ਹਾਥੀਆਂ ਦਾ ਸ਼ਿਕਾਰ

ਵਾਲਮੀਕ ਦੇ ਵੇਲੇ ਹਾਥੀਆਂ ਦਾ ਸ਼ਿਕਾਰ ਵੀ ਹੋਰਨਾਂ ਜੰਗਲੀ ਜਾਨਵਰਾਂ ਦੇ ਸ਼ਿਕਾਰ ਵਾਂਗ ਹੀ ਹੁੰਦਾ ਸੀ। ਹਾਥੀ ਨੂੰ ਮਾਰਨਾ ਸੌਖਾ ਨਹੀਂ ਸੀ, ਇਸ ਕਰਕੇ ਜ਼ਹਿਰੀਲੇ ਜਾਂ ਵਿੱਸ-ਭਰੇ ਹਥਿਆਰਾਂ ਦੀ ਵਰਤੋਂ ਕੀਤੀ ਜਾਂਦੀ ਸੀ। ਜਦੋਂ ਰਾਮ ਨੇ ਸੀਤਾ ਨੂੰ ਬਨਵਾਸ ਸਮੇਂ ਨਾਲ ਨਾ ਲਿਜਾਣ ਲਈ ਦਲੀਲਾਂ ਦਿੱਤੀਆਂ ਤਾਂ ਇਹ ਇੰਜ ਲਗੀਆਂ ਜਿਵੇਂ ਵਿੱਸ-ਭਰੇ ਤੀਰ ਹਥਣੀ ਨੂੰ ਵਿੰਨ੍ਹਦੇ ਹਨ। ਹਾਥੀ ਦੇ ਭੁਲੇਖੇ ਸਰਵਣ ਕੁਮਾਰ ਨੂੰ ਰਾਜਾ ਦਸ਼ਰਥ ਨੇ ਜੋ ਵਿਹੁ-ਭਰਿਆ ਤੀਰ ਮਾਰਿਆ ਸੀ ਉਹ ਜ਼ਹਿਰੀ ਖੱੜਪੇ ਦੇ ਡੰਗ ਜਿੰਨਾ ਹੀ ਜ਼ਹਿਰੀਲਾ ਸੀ। ਸਰਵਣ ਨੇ ਪਾਣੀ ਭਰਨ ਲਈ ਜਦੋਂ ਗਾਗਰ ਪਾਣੀ ਵਿਚ ਡੋਬੀ ਤਾਂ ਇਸਦੇ ਭਰਨ ਲਈ ਗੜਗੜ ਦੀ ਆਵਾਜ਼ ਨੂੰ ਦਸਰਥ ਨੇ ਹਾਥੀ ਦੇ ਪਾਣੀ ਪੀਣ ਦੀ ਆਵਾਜ਼ ਸਮਝ ਲਿਆ ਸੀ। ਉਂਜ ਹੁਣ ਤਾਂ ਹਾਥੀ ਗੋਲੀਆਂ ਚਲਾ ਕੇ ਬੜੀ ਆਸਾਨੀ ਨਾਲ ਮਾਰੇ ਜਾਂਦੇ ਹਨ। ਇਕ ਵਾਰ ਇਕ ਹਥਣੀ ਨੂੰ 500 ਸਿੰਗਲ ਬੋਰ ਬੰਦੂਕ ਨਾਲ ਗੋਲੀ ਮਾਰੀ ਗਈ। ਗੋਲੀ ਕੰਨ ਦੀ ਮੋਰੀ ਤੋਂ ਕੋਈ 23 ਸੈਂਟੀਮੀਟਰ ਹੇਠਾਂ ਲੱਗੀ, ਹਥਣੀ ਦੇ ਦਿਲ ਵਿਚ ਜਾ ਖੁੱਭੀ ਅਤੇ ਇਕ ਮੀਟਰ ਡੂੰਘੀ ਚਲੀ ਗਈ। ਜੇ ਗੋਲੀ ਘਾਤਕ ਸਿੱਧ ਨਾ ਹੁੰਦੀ ਤਾਂ ਸੱਤ ਟਨ ਦੇਹ ਵਾਲੀ ਹਥਣੀ ਦਾ ਕਹਿਰ ਵਾਲੀ ਗਤੀ ਦਾ ਇਹ ਧਾਵਾ ਵੇਖਣ ਹੀ ਵਾਲਾ ਹੋਣਾ ਸੀ। ਜੇ ਗੋਲੀ ਮੱਥੇ ਵਿਚ ਵੱਜ ਜਾਵੇ ਤਾਂ ਹਾਥੀ ਥਾਂ 'ਤੇ ਹੀ ਮਰ ਜਾਂਦਾ ਹੈ।

## 5

# ਬਿਮਾਰੀਆਂ ਅਤੇ ਕੰਮ ਲੈਣਾ

### ਬਿਮਾਰੀਆਂ

ਹਾਥੀਆਂ ਨੂੰ ਬਹੁਤ ਸਾਰੀਆਂ ਬਿਮਾਰੀਆਂ ਲੱਗਦੀਆਂ ਹਨ। ਰਾਮਾਇਣ ਵਿਚ ਹਾਥੀਆਂ ਨੂੰ ਬੁਖ਼ਾਰ ਹੋ ਜਾਣ ਦੇ ਕਈ ਕਿੱਸੇ ਹਨ। ਉਹਨਾਂ ਨੂੰ ਬੁਖ਼ਾਰ, ਚੇਚਕ ਅਤੇ ਮੂੰਹ-ਖ਼ੁਰ ਦੀ ਬਿਮਾਰੀ ਤਾਂ ਆਮ ਹੀ ਹੋ ਜਾਂਦੀ ਹੈ। ਹਲਕੇ ਕੁੱਤੇ ਦੇ ਵੱਢਣ ਨਾਲ ਉਹਨਾਂ ਨੂੰ ਹਲਕਾਅ ਵੀ ਹੋ ਜਾਂਦਾ ਹੈ। ਉੱਤਰੀ ਭਾਰਤ ਦੀ ਸਖ਼ਤ ਗਰਮੀ ਹਾਥੀਆਂ ਲਈ ਢੁੱਕਵੀਂ ਨਹੀਂ। ਫ਼ਰਵਰੀ 1962 ਵਿਚ ਸਾਧਾਂ ਦਾ ਇਕ ਟੋਲਾ ਹਾਥੀ ਸਮੇਤ ਸ਼ਹਿਰ ਦੇ ਬਹਰ ਆਣ ਉਤਰਿਆ। ਉਹ ਹਾਥੀ ਲਈ ਨਾ ਤਾਂ ਕੋਈ ਥਾਂ ਲੱਭ ਸਕੇ ਅਤੇ ਨਾ ਹੀ ਉਸ 'ਤੇ ਠੀਕ ਤਰ੍ਹਾਂ ਕਪੜਾ ਪਾ ਸਕੇ। ਹਾਥੀ ਰਾਤ ਨੂੰ ਹੀ ਠੰਢ ਨਾਲ ਦਮ ਤੋੜ ਗਿਆ।



ਜੇ ਹਾਥੀ ਨੂੰ ਠੰਢ ਲੱਗ ਜਾਏ ਤਾਂ ਉਸਨੂੰ ਨਮੂਨੀਆਂ ਜਾਂ ਡਬਲ ਨਮੂਨੀਆਂ ਹੋ ਜਾਂਦਾ ਹੈ। ਜਦੋਂ ਘੇਰੇ ਵਾਲੇ, ਜ਼ੋਰ ਲਾਉਣ ਨਾਲ ਹਾਥੀ ਦਾ ਸਰੀਰ ਗਰਮ ਹੋ ਜਾਂਦਾ ਹੈ ਤਾਂ ਉਸਨੂੰ ਠੰਢਾ ਪਾਣੀ ਨਹੀਂ ਪੀਣ ਦੇਣਾ ਚਾਹੀਦਾ ਅਤੇ ਨਾ ਹੀ ਨਹਾਉਣ ਦੇਣਾ ਚਾਹੀਦਾ ਹੈ। ਉਸਨੂੰ ਨਮੂਨੀਆਂ ਹੋ ਸਕਦਾ ਹੈ ਜਾਂ ਫ਼ਿਰ ਹੱਡੀਆਂ ਦੀਆਂ ਪੀੜਾਂ ਸ਼ੁਰੂ ਹੋ ਸਕਦੀਆਂ ਹਨ। ਉਂਜ ਦੱਖਣੀ ਭਾਰਤ ਵਿਚ ਇਸ ਤੋਂ ਉੱਕਾ ਹੀ ਉਲਟ ਕੀਤਾ ਜਾ ਰਿਹਾ ਹੈ। ਉਥੇ, ਨਵੇਂ ਫੜੇ ਹਾਥੀ ਨੂੰ ਉਹ ਬਹੁਤ ਸਾਰਾ ਪਾਣੀ ਪੀਣ ਲਈ ਦਿੰਦੇ ਹਨ ਤਾ ਜੋ ਉਸਦਾ ਸਰੀਰ ਠੰਢਾ ਹੋ ਜਾਵੇ।

ਜਦੋਂ ਜੰਗਲੀ ਹਾਥੀ ਮਨੁੱਖੀ ਬਸਤੀਆਂ ਤੇ ਧਾਵਾ ਬੋਲਦੇ ਹਨ ਤਾਂ ਜੋ ਲੱਭੇ ਉਹ ਖਾ ਲੈਂਦੇ ਨੇ—ਆਟਾ, ਗੁੜ ਤੇ ਤਮਾਖੂ ਵੀ। ਕਈ ਵਾਰ ਵੱਧ ਖਾਣ ਨਾਲ ਜਾਂ ਉਹ ਚੀਜ਼ਾਂ ਖਾਣ ਨਾਲ ਜੋ ਉਨ੍ਹਾਂ ਲਈ ਠੀਕ ਨਹੀਂ ਹੁੰਦੀਆਂ, ਉਹਨਾਂ ਦੇ ਮਿਹਦੇ ਵਿਚ ਖ਼ਰਾਬੀ ਹੋ ਜਾਂਦੀ ਹੈ ਅਤੇ ਉਹ ਬਿਮਾਰ ਹੋ ਜਾਂਦੇ ਹਨ। ਕਈ ਵਾਰ ਉਹ ਏਨੇ ਬਿਮਾਰ ਹੋ ਜਾਂਦੇ ਹਨ ਕਿ ਕਈ ਕਈ ਦਿਨ ਜ਼ਮੀਨ 'ਤੇ ਹੀ ਲੰਮੇ ਪਏ ਰਹਿੰਦੇ ਹਨ ਅਤੇ ਹਿੱਲਣ-ਜੁਲਣ ਤੋਂ ਵੀ ਅਸਮਰੱਥ ਹੋ ਜਾਂਦੇ ਹਨ। ਉੱਤਰ ਪ੍ਰਦੇਸ਼ ਵਿਚ ਬਿਜਨੌਰ ਦੇ ਖ਼ਾਰਾ ਜੰਗਲ ਵਿਚ, ਇਕ ਵਾਰ ਇਕੱਲੇ ਹਾਥੀ ਨੇ ਲੱਕੜਹਾਰਿਆਂ ਦੀਆਂ ਝੁੱਗੀਆ 'ਤੇ ਹੱਲਾ ਕਰ ਦਿੱਤਾ। ਇਹ 1966 ਦੀਆਂ ਗਰਮੀਆਂ ਦੀ ਗੱਲ ਹੈ। ਠੇਕੇਦਾਰ ਨੇ 200 ਕਿਲੋ ਤਮਾਖੂ ਅਤੇ 40 ਕਿਲੋ ਗੁੜ ਕਾਮਿਆਂ ਨੂੰ ਦੇਣ ਲਈ ਰਖਿਆ ਹੋਇਆ ਸੀ। ਹਾਥੀ ਨੇ ਇਹ ਦੋਵੇਂ ਚੀਜ਼ ਜੀਅ ਭਰ ਕੇ ਖਾਧੀਆਂ ਤੇ ਫਿਰ ਉਥੇ ਪਏ ਚਾਰ ਘੜੇ ਪਾਣੀ ਵੀ ਪੀ ਲਿਆ। ਹੁਣ ਤਮਾਖੂ ਨੇ ਆਪਣਾ ਰੰਗ ਵਿਖਾਉਣਾ ਸ਼ੁਰੂ ਕਰ ਦਿੱਤਾ। ਹਾਥੀ ਦਾ ਸਿਰ ਚਕਰਾਉਣ ਲੱਗਾ ਅਤੇ ਉਹ ਡਿੱਗ ਪਿਆ। ਉਸਨੂੰ ਦਸਤ ਲੱਗ ਗਏ। ਉਹ ਪੰਦਰਾਂ ਦਿਨ ਬੇਹੋਸ਼ੀ ਵਿਚ ਹੀ ਉਥੇ ਪਿਆ ਰਿਹਾ। ਜਦੋਂ ਸਾਰਾ ਤਮਾਖੂ ਲਗਾਤਾਰ ਕੀਤੀ ਜਾਣ ਵਾਲੀ ਲਿੱਦ ਨਾਲ ਬਾਹਰ ਨਿਕਲ ਗਿਆ ਤਾਂ ਉਹ ਮੁੜ ਠੀਕ ਹੋ ਕੇ ਜੰਗਲ ਵੱਲ ਨੂੰ ਤੁਰ ਗਿਆ।

ਹਾਥੀ ਦੀ ਪਾਚਨ ਪ੍ਰਣਾਲੀ ਉਤੇ ਅਕਸਰ ਹੀ ਬਾਹਰੀ ਜੀਵ ਹਾਵੀ ਹੋ ਜਾਂਦੇ ਹਨ। ਇਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਉਸ ਪਾਸ ਕੁਝ ਕੁਦਰਤੀ ਸੋਮੇ ਹਨ ਜੋ ਮੁੱਖ ਤੌਰ ਤੇ ਧਰਤੀ ਅਤੇ ਪਾਣੀ ਵਿਚੋਂ ਧਾਤਾਂ ਦੇ ਯੋਗਕਾਂ ਵਜੋਂ ਮਿਲਦੇ ਹਨ। ਹਾਥੀ ਨੂੰ ਅਜਿਹੀ ਧਰਤੀ ਦਾ ਵੀ ਪਤਾ ਹੁੰਦਾ ਹੈ। ਇਹਨਾਂ ਥਾਵਾਂ ਨੂੰ ਲੂਣੀਆਂ ਸਿਲਾਂ ਵਾਲੀਆ ਥਾਵਾਂ ਕਿਹਾ ਜਾਦਾ ਹੈ।

ਇਕ ਬਿਮਾਰੀ ਹੋਰ ਹੈ ਜਿਸ ਨਾਲ ਹਾਥੀ ਖੁਰਨਾ ਸ਼ੁਰੂ ਹੋ ਜਾਂਦਾ ਹੈ। ਉਹ ਸੁੱਕਦਾ ਜਾਂਦਾ ਅਤੇ ਖੁਰਕ ਖਾਧਾ ਹੋਈ ਜਾਂਦਾ ਹੈ, ਉਸਦੀ ਚਮੜੀ ਵਿਚ ਪਾਣੀ ਪਈ ਜਾਂਦਾ ਹੈ। ਜਦੋਂ ਹਾਥੀ ਦੀ ਇਹ ਸਥਿਤੀ ਹੋ ਜਾਵੇ ਤਾਂ ਉਸਨੂੰ ਖੁਲ੍ਹਾ ਛੱਡ ਦਿੱਤਾ ਜਾਂਦਾ ਹੈ ਤਾਂ ਜੋ ਉਹ ਆਪਣੀ ਮਰਜ਼ੀ ਨਾਲ ਤੁਰਿਆ ਫਿਰੇ।

ਮਈ 1967 ਵਿਚ ਉੱਤਰ ਪ੍ਰਦੇਸ਼ ਦੇ ਤਰਾਈ ਦੇ ਜੰਗਲਾਂ ਵਿਚ ਮੈਂ ਇਕ ਅਜਿਹੀ ਹਥਣੀ ਵੇਖੀ ਜਿਸ ਦੀ ਪਿਛਲੀ ਖੱਬੀ ਲੱਤ ਤੇ ਇਕ ਵੱਡਾ ਸਾਰਾ ਉਭਾਰ ਸੀ। ਉਹ ਲੰਗੜਾ ਕੇ ਤੁਰਦੀ ਸੀ ਅਤੇ ਜਦੋਂ ਖ਼ਤਰੇ ਦੀ ਸੰਭਾਵਨਾ ਕਰਕੇ ਬਾਕੀ ਜਾਨਵਰ ਅੱਗੇ ਦੌੜ ਜਾਦੇ ਸਨ ਤਾਂ ਉਹ ਪਿਛੇ ਰਹਿ ਜਾਂਦੀ ਸੀ। ਇਹ ਉਭਾਰ

ਜਾਂ ਤਾਂ ਕਿਸੇ ਹੱਡੀ ਟੁੱਟਣ ਨਾਲ ਤੇ ਜਾਂ ਕਿਸੇ ਫੋੜੇ ਜਾਂ ਰਸੌਲੀ ਨਾਲ ਹੋਇਆ ਲੱਗਦਾ ਸੀ। ਹਾਥੀਆ ਨੂੰ ਗਠੀਆ ਰੋਗ ਵੀ ਹੋ ਜਾਂਦਾ ਹੈ ਜਿਸ ਨਾਲ ਉਹ ਲੰਗ ਮਾਰਨਾ ਸ਼ੁਰੂ ਕਰ ਦਿੰਦੇ ਹਨ।

ਜਦੋਂ ਹਾਥੀਆਂ ਨੂੰ ਜੰਗਲ ਵਿਚੋਂ ਫੜਿਆ ਜਾਂਦਾ ਹੈ ਤਾਂ ਉਹ ਕਾਫ਼ੀ ਜ਼ਖ਼ਮੀ ਹਾਲਤ ਵਿਚ ਹੁੰਦੇ ਹਨ। ਉਹਨਾਂ ਵਾਸਤੇ ਕੱਢੇ ਟੋਇਆਂ ਵਿਚ ਡਿੱਗਣ ਨਾਲ ਜਾਂ ਫ਼ਿਰ ਬਾਹਰ ਕੱਢਣ ਵੇਲੇ ਪਾਏ ਰੱਸਿਆਂ ਨਾਲ ਇਹ ਜ਼ਖ਼ਮੀ ਹੋ ਜਾਦੇ ਹਨ। ਕੁਝ ਚੀਰੇ ਤਾਂ ਇੰਨੇ ਡੂੰਘੇ ਲਗਦੇ ਹਨ ਕਿ ਨਵਾਂ ਬੰਦਾ ਉਹਨਾਂ ਨੂੰ ਵੇਖ ਕੇ ਕੰਬ ਜਾਂਦਾ ਹੈ। ਅਸਲ ਵਿਚ ਇਹ ਬਹੁਤ ਗੰਭੀਰ ਨਹੀਂ ਹੁੰਦੇ ਅਤੇ ਛੇਤੀ ਹੀ ਠੀਕ ਹੋ ਜਾਂਦੇ ਹਨ। ਰੱਸਿਆਂ ਨਾਲ ਆਏ ਜ਼ਖ਼ਮ ਆਮ ਕਰਕੇ ਡੂੰਘੇ ਹੁੰਦੇ ਹਨ। ਇਸ ਗੱਲ ਦਾ ਬਹੁਤ ਹੀ ਧਿਆਨ ਰਖਿਆ ਜਾਦਾ ਹੇ ਕਿ ਰੱਸੇ ਹਾਥੀ ਦੇ ਸੂਖਮ ਅੰਗਾਂ ਅਤੇ ਆਂਦਰਾਂ ਨੂੰ ਨਾ ਕੱਟਣ। ਜਿਵੇਂ ਹੀ ਹਾਥੀ ਨੂੰ ਕੈਂਪ ਵਿਚ ਸੁਰੱਖਿਅਤ ਕੀਤਾ ਜਾਂਦਾ ਹੈ ਇਹ ਰੱਸੇ ਖੋਲ੍ਹ ਦਿੱਤੇ ਜਾਂਦੇ ਹਨ।

ਘੇਰੇ ਸਮੇਂ ਹਾਥੀ ਦੀ ਸ਼ਕਤੀ ਹੀ ਉਸਦੀ ਦੁਸ਼ਮਣ ਬਣ ਜਾਂਦੀ ਹੈ। ਉਹ ਜਿੰਨਾ ਵੱਧ ਜ਼ੋਰ ਲਾਉਂਦਾ ਹੈ, ਓਨੇ ਹੀ ਵੱਧ ਡੂੰਘੇ ਅਤੇ ਚੌੜੇ ਜ਼ਖ਼ਮ ਉਸਦੇ ਸਰੀਰ 'ਤੇ ਹੁੰਦੇ ਜਾਂਦੇ ਹਨ। ਉਸਨੂੰ ਕਾਬੂ ਹੇਠ ਕਰਨ ਲਈ ਬੜਾ ਜ਼ੋਰ ਅਤੇ ਸਬਰ ਚਾਹੀਦਾ ਹੁੰਦਾ ਹੈ।

ਧੌਣ ਅਤੇ ਪੈਰਾਂ ਤੇ ਰੱਸਿਆਂ ਨਾਲ ਜ਼ਖ਼ਮ ਹੋਵੇ ਤਾਂ ਇਕ ਆਮ ਜਹੀ ਗੱਲ ਹੈ। ਜਦੋਂ ਹਾਥੀ ਫੜਿਆ ਜਾ ਚੁੱਕੇ ਤਾਂ ਇਹ ਜ਼ਰੂਰੀ ਹੈ ਕਿ ਇਹਨਾਂ ਭਾਗਾਂ ਤੋਂ ਰੱਸੇ ਲਾਹ ਲਏ ਜਾਣ।

ਜਿਥੋਂ ਤੱਕ ਹੋ ਸਕੇ ਹਾਥੀ ਨੂੰ ਡਿੱਗਣ ਨਹੀਂ ਦੇਣਾ ਚਾਹੀਦਾ। ਇੰਜ ਉਸਦੇ ਗੋਡਿਆਂ ਤੇ ਜ਼ਖ਼ਮ ਹੋ ਜਾਣਗੇ ਜੋ ਖ਼ਰਾਬ ਹੋ ਜਾਣ ਦਾ ਡਰ ਰਹਿੰਦਾ ਹੈ। ਡਿੱਗਣ ਨਾਲ ਉਸਦੇ ਦੰਦ ਆਦਿ ਵੀ ਟੁੱਟ ਸਕਦੇ ਹਨ ਜਿਨ੍ਹਾਂ ਕਰਕੇ ਜਬਾੜੇ ਵਿਚ ਜਾਂ ਸੁੰਡ ਉਤੇ ਦੁੱਖਦਾਈ ਜ਼ਖ਼ਮ ਹੋ ਸਕਦੇ ਹਨ। ਕਈ ਵਾਰ ਰੱਸੇ ਦੀ ਰਗੜ ਵੀ ਧੌਣ ਉਤੇ ਚੀਰੇ ਪਾ ਦਿੰਦੀ ਹੈ। ਜੇ ਲੱਤਾਂ ਅਤੇ ਪੈਰਾਂ ਦੇ ਜ਼ਖ਼ਮ ਖ਼ਰਾਬ ਹੋ ਜਾਣ ਤਾਂ ਏਨੀ ਭੈੜੀ ਬਦਬੂ ਆਉਂਦੀ ਹੈ ਕਿ ਜਾਨਵਰ ਦੇ ਨੇੜੇ ਖ਼ਲੋਣਾ ਵੀ ਔਖਾ ਹੋ ਜਾਂਦਾ ਹੈ। ਨੰਗੇ ਜ਼ਖ਼ਮਾਂ ਉਤੇ ਮੱਖੀਆਂ ਭਿਣਕਣ ਲੱਗ ਪੈਂਦੀਆਂ ਨੇ ਅਤੇ ਦਿਨ-ਬ-ਦਿਨ ਹਾਲਤ ਖ਼ਰਾਬ ਹੁੰਦੀ ਜਾਂਦੀ ਹੈ। ਨਾ ਤਾਂ ਹਾਥੀ ਲੰਮਾ ਪੈ ਸਕਦਾ ਹੈ ਅਤੇ ਨਾ ਹੀ ਸੌਂ ਸਕਦਾ ਹੈ। ਫ਼ਿਰ ਗੈਂਗਰੀਨ ਹੋ ਜਾਣ ਦੀਆਂ ਨਿਸ਼ਾਨੀਆਂ ਵੀ ਦਿੱਸਣ ਲੱਗ ਪੈਂਦੀਆਂ ਹਨ। ਉਸ ਵੇਲੇ ਤਾਂ ਵਧੀਆ ਇਹੀ ਹੁੰਦਾ ਹੈ ਕਿ ਹਾਥੀ ਨੂੰ ਛੱਡ ਹੀ ਦਿੱਤਾ ਜਾਵੇ।

ਜਦੋਂ ਪਾਲਤੂ ਹਾਥੀ ਜੰਗਲੀ ਹਾਥੀਆਂ ਨਾਲ ਭਿੜਦੇ ਹਨ ਤਾਂ ਉਹਨਾ ਨੂੰ ਲੱਗੇ ਜ਼ਖ਼ਮ ਕਈ ਵਾਰ ਬੜੇ ਗੰਭੀਰ ਹੁੰਦੇ ਹਨ। ਦੰਦਾਂ ਨਾਲ ਹੋਏ ਜ਼ਖ਼ਮ ਤਾਂ ਏਨੇ ਡੂੰਘੇ ਹੁੰਦੇ ਹਨ ਕਿ ਪੂਰੀ ਬਾਂਹ ਹੀ ਅੰਦਰ ਜਾ ਸਕਦੀ ਹੁੰਦੀ ਹੈ। ਜੇ ਅਜਿਹੇ ਜ਼ਖ਼ਮ ਵੇਲੇ ਸਿਰ ਰਾਜ਼ੀ ਹੋ ਵੀ ਜਾਣ ਤਾਂ ਵੀ ਹਾਥੀ ਪਹਿਲਾਂ ਵਰਗਾ ਨਹੀਂ ਰਹਿ ਜਾਂਦਾ। ਫਿਰ ਤਾਂ ਉਸ ਤੋਂ ਹੌਲੇ ਕੰਮ ਹੀ ਕਰਵਾਏ ਜਾ ਸਕਦੇ ਹਨ।

ਗੰਭੀਰ ਬਿਮਾਰੀ ਵਾਲੇ ਹਾਥੀ ਵੀ ਲੰਮੇ ਪੈਂਦੇ ਨਹੀਂ ਦੇਖੇ ਗਏ। ਉਹ ਅੰਤ ਤੱਕ ਖਾਣਾ ਨਹੀਂ ਛੱਡਦੇ। ਇਸ ਨਾਲ ਉਹਨਾਂ ਨੂੰ ਫ਼ਿਰਨ ਤੁਰਨ ਲਈ ਤਾਕਤ ਮਿਲਦੀ ਹੈ। ਇਹ ਗੱਲ ਵੀ ਅਨੋਖੀ ਹੈ ਕਿ ਅਜਿਹੇ ਵੇਲੇ ਉਹ ਆਜ਼ਾਦ ਹੋਣ ਦੀ ਇੱਛਾ ਵੀ ਨਹੀਂ ਰੱਖਦੇ।

ਜਦੋਂ ਹਾਥੀ ਨੂੰ ਜਾਨ-ਲੇਵਾ ਜ਼ਖ਼ਮ ਹੋ ਜਾਣ ਜਾਂ ਜਦੋਂ ਉਹ ਸਿਧਾਉਂਦਿਆਂ ਕਰਦਿਆਂ ਹੰਭ ਗਿਆ ਲੱਗੇ ਜਾਂ ਕਿਸੇ ਲਾਇਲਾਜ ਬਿਮਾਰੀ ਦਾ ਸ਼ਿਕਾਰ ਹੋ ਜਾਵੇ ਤਾਂ ਉਸ ਨੂੰ ਨੇੜੇ ਦੇ ਜੰਗਲ ਵਿਚ ਛੱਡ ਦਿੱਤਾ ਜਾਂਦਾ ਹੈ। ਉਂਜ ਇਸ ਨਾਲ ਭਾਰੀ ਆਰਥਿਕ ਹਾਨੀ ਹੁੰਦੀ ਹੈ।

ਕਿਸੇ ਕੈਂਪ ਵਿਚ ਹਾਥੀ ਦੇ ਮਰ ਜਾਣ ਨੂੰ ਮਨਹੂਸ ਸਮਝਿਆ ਜਾਂਦਾ ਹੈ। ਏਡੇ ਵੱਡੇ ਧੜ ਨੂੰ ਚੁੱਕਣਾ ਕਿਹੜਾ ਸੌਖਾ ਹੈ।

ਹਾਥੀ ਦੇ ਜ਼ਖ਼ਮਾਂ ਦਾ ਇਲਾਜ ਕਰਨਾ ਵੀ ਬੜਾ ਔਖਾ ਕੰਮ ਹੈ। ਡਾਂਗ ਨਾਲ ਇਕ ਬੁਰਸ਼ ਬੰਨ੍ਹ ਕੇ, ਦਵਾਈ ਵਿਚ ਭਿਉਂ ਕੇ ਜ਼ਖ਼ਮਾਂ ਤੇ ਲਾਇਆ ਜਾਂਦਾ ਹੈ। ਇਸ ਵੇਲੇ ਹਾਥੀ ਤੋਂ ਕਾਫ਼ੀ ਦੂਰ ਰਹਿਣਾ ਪੈਂਦਾ ਹੈ, ਹਾਥੀ ਦਾ ਧਿਆਨ ਹੋਰ ਪਾਸੇ ਲਾਉਣ ਲਈ ਉਸਨੂੰ ਇਕ ਹੋਰ ਬੰਦਾ ਗੰਨੇ ਖਾਣ ਲਈ ਦਿੰਦਾ ਹੈ। ਜਦੋਂ ਜ਼ਖ਼ਮ ਨੂੰ ਛੇੜਿਆ ਜਾਂਦਾ ਹੈ ਤਾਂ ਹਾਥੀ ਦਰਦ ਭਰੀਆਂ ਚੀਕਾਂ ਮਾਰਦਾ ਹੈ। ਜੇ ਕਿਤੇ ਜ਼ਖ਼ਮ ਸੁੰਡ 'ਤੇ ਹੋਣ ਤਾਂ ਉਹਨਾਂ 'ਤੇ ਦਵਾਈ ਲਾਉਣਾ ਹੋਰ ਵੀ ਔਖਾ ਹੈ। ਹਰ ਵਾਰ ਹਾਥੀ ਡਾਂਗ ਨੂੰ ਫ਼ੜ ਕੇ ਮਰੋੜ ਸੁੱਟਦਾ ਹੈ। ਇਸੇ ਕਰਕੇ ਹੀ ਸੁੰਡ ਦੇ ਜ਼ਖ਼ਮ ਦੇਰ ਨਾਲ ਠੀਕ ਹੁੰਦੇ ਹਨ।

## ਬਿਮਾਰੀਆਂ ਬਾਰੇ ਪ੍ਰਾਪਤ ਲਿਖਤ ਸਮੱਗਰੀ

ਪੁਰਾਤਨ ਭਾਰਤ ਵਿਚ ਹਾਥੀਆਂ ਦੀਆਂ ਬਿਮਾਰੀਆਂ ਦੇ ਅਧਿਅਨ ਵੱਲ ਬਹੁਤ ਧਿਆਨ ਦਿੱਤਾ ਜਾਂਦਾ ਸੀ। ਇਸ ਅਧਿਅਨ ਦੇ ਸਿੱਟੇ ਵਜੋਂ ਗਜਾਯੁਰਵੇਦਾ ਜਾ ਹਾਸਤਾਯੁਰਵੇਦਾ ਨਾਂ ਦਾ ਵਿਗਿਆਨ ਅਥਵਾ ਹਾਥੀਆਂ ਦੀਆਂ ਬਿਮਾਰੀਆਂ ਦਾ ਵਿਗਿਆਨ ਹੋਂਦ ਵਿਚ ਆਇਆ। ਕਿਉਂਕਿ ਭਾਰਤ ਵਿਚ ਬਹੁਤੇ ਹਾਥੀ ਆਸਾਮ ਵਿਚ ਹੀ ਹੁੰਦੇ ਸਨ, ਇਸ ਕਰਕੇ ਇਹ ਵਿਗਿਆਨ ਵੀ ਪਹਿਲਾ ਉਥੇ ਹੀ ਹੋਂਦ ਵਿਚ ਆਇਆ। ਹਾਥੀਆਂ ਬਾਰੇ ਸਭ ਤੋਂ ਪਹਿਲਾਂ ਲਿਖਣ ਵਾਲਾ ਜਿਸਨੇ ਸੱਚਾਈ ਅਤੇ ਲੋਕ ਵਿਸ਼ਵਾਸਾਂ ਦਾ ਮਿਲਗੋਭਾ ਬਣਾ ਕੇ ਵੱਡਆਕਾਰੀ ਪੁਸਤਕ ਦਿੱਤੀ ਇਕ ਸੰਤ ਸੀ ਜਿਸ ਦਾ ਨਾਂ ਸੀ ਪਾਲਕਪਈਆ, ਜਿਹੜਾ ਦਸਵੀਂ, ਸਦੀ ਦੇ ਪਹਿਲੇ ਸਾਲਾਂ ਵਿਚ ਹੋਇਆ ਹੈ। ਉਸਦਾ ਸਾਹਿਤ ਸੰਸਕ੍ਰਿਤ ਵਿਚ ਹੈ।

ਇਕ ਵਿਸ਼ਵਾਸ਼ ਅਨੁਸਾਰ ਪਾਲਕਪਈਆਂ ਹਥਣੀ ਮਾਂ ਦੇ ਢਿੱਡੋਂ ਜੰਮਿਆ ਸੀ। ਉਹ ਜੰਗਲੀ ਹਾਥੀਆਂ ਦੇ ਝੁੰਡਾਂ ਵਿਚ ਹੀ ਪਲਿਆ। ਉਹ ਉਹੀ ਕੁਝ ਖਾਂਦਾ ਜੋ ਹਾਥੀ ਖਾਂਦੇ ਸਨ। ਵੇਖਣ ਨਾਲ ਅਤੇ ਤਜਰਬੇ ਨਾਲ ਉਹ ਹਾਥੀਆਂ ਦੀਆਂ ਬਿਮਾਰੀਆਂ ਦਾ ਮਾਹਰ ਹੋ ਗਿਆ। ਕੁਝ ਸਮੇਂ ਪਿਛੋਂ ਉਹ ਲੋਹਟੀਆ ਨਦੀ ਕੰਢੇ ਵੱਸ ਗਿਆ ਜਿਥੇ ਰਹਿ ਕੇ ਉਸਨੇ ਹਾਥੀਆਂ ਦੀਆਂ ਨਸਲਾਂ ਅਤੇ ਉਨ੍ਹਾਂ ਦੀਆਂ ਬਿਮਾਰੀਆ ਬਾਰੇ ਬਹੁਤ ਕੁਝ ਲਿਖਿਆ ਜਿਸਨੂੰ ਪਿਛੋਂ ਹਾਸਤਾਯੁਰਵੇਦਾ ਆਖਿਆ ਗਿਆ। ਲੋਹਟੀਆ

ਨਦੀ ਬ੍ਰਹਮਪੁੱਤਰ ਦੀ ਵਾਦੀ ਦੇ ਉਤਲੇ ਹਿੱਸੇ ਵਿਚ ਹੈ ਅਤੇ ਕਈ ਵਾਰ ਅਸਲੀ ਬ੍ਰਹਮਪੁੱਤਰ ਹੋਣ ਦਾ ਵੀ ਭੁਲੇਖਾ ਪਾਉਂਦੀ ਹੈ।

ਤੰਜੌਰ ਜਾਂ ਤੰਜਾਵਰ ਦੇ ਚੋਲਾ ਰਾਜੇ ਵੀ ਹਾਥੀਆਂ ਦੀਆਂ ਬਿਮਾਰੀਆਂ ਦੇ ਅਧਿਅਨ ਵਿਚ ਰੁਚੀ ਲੈਂਦੇ ਸਨ ਅਤੇ ਇਸ ਵਿਸ਼ੇ ਉੱਤੇ ਇਕ ਪੁਸਤਕ ਵੀ ਉਹਨਾਂ ਲਿਖੀ। ਉੱਤਰੀ ਭਾਰਤ ਵਿਚ ਲੋਕ ਇਨ੍ਹਾਂ ਬਿਮਾਰੀਆਂ ਵਲ ਚੌਥੀ ਸਦੀ ਈਸਵੀ ਤੋਂ ਵੀ ਪਹਿਲਾਂ ਧਿਆਨ ਦੇ ਰਹੇ ਸਨ। ਆਯੁਰਵੈਦਿਕ ਚਿਕਿਤਸਾ ਪ੍ਰਣਾਲੀ ਦੇ ਮੋਢੀ ਚਰਕ ਨੇ ਹਾਥੀਆਂ ਦੀਆਂ ਕੁਝ ਬਿਮਾਰੀਆਂ ਦੇ ਅਨੀਮੇ ਰਾਹੀਂ ਇਲਾਜ ਦੇ ਸੰਕੇਤ ਦਿੱਤੇ ਹਨ।

ਕਿਹਾ ਜਾਂਦਾ ਹੈ ਕਿ ਮਾਲਾਬਾਰ ਵਿਚ ਬਿਮਾਰ ਹਾਥੀਆਂ ਨੂੰ ਭੇਡਾਂ, ਬੱਕਰੀਆਂ ਅਤੇ ਹੋਰ ਪੰਛੀਆਂ ਦਾ ਮਾਸ ਖੁਆਇਆ ਜਾਂਦਾ ਸੀ।

ਮੱਧਕਾਲ ਵਿਚ, ਮੁਗਲਾਂ ਨੇ ਹਾਥੀਆਂ ਦੇ ਪਾਲਣ ਅਤੇ ਸਿਧਾਉਣ ਵਿਚ ਬਹੁਤ ਰੁਚੀ ਵਿਖਾਈ। ਅੱਜ ਵੀ ਹਾਥੀਆਂ ਦੀ ਜਾਣਕਾਰੀ ਵਾਲੇ ਵਧੀਆ ਮਾਹਰ ਮੁਗਲਾਂ ਦੇ ਵਾਰਸਾਂ ਵਿਚੋਂ ਹੀ ਹਨ। ਇਹਨਾਂ ਵਿਚੋਂ ਹਬੀਬ ਦਾ ਨਾਂ ਬਹੁਤ ਹੀ ਪ੍ਰਸਿੱਧ ਹੈ। ਹਬੀਬ ਨੇ ਹਾਥੀਆਂ ਦੀਆਂ ਬਿਮਾਰੀਆਂ ਬਾਰੇ ਪੁਰਾਤਨ ਸੰਸਕ੍ਰਿਤ ਗ੍ਰੰਥਾਂ ਦਾ ਅਧਿਅਨ ਕੀਤਾ ਅਤੇ ਉਸ ਵਿਚ ਆਪਣਾ ਤਜਰਬਾ ਮਿਲਾ ਕੇ ਸੌਖੀ ਭਾਸ਼ਾ ਵਿਚ ਚੌਪਈਆਂ ਦੇ ਰੂਪ ਵਿਚ ਪੇਸ਼ ਕੀਤਾ। ਇਸ ਪੁਸਤਕ ਦੀਆ ਪ੍ਰਤੀਆਂ ਮਿਲਦੀਆਂ ਨਹੀਂ। ਉਂਜ ਕਿਤੇ ਕਿਤੇ ਇਹੋ ਜਿਹੇ ਹਾਥੀਆਂ ਵਾਲੇ ਮਿਲਦੇ ਹਨ ਜੋ ਹਾਥੀਆ ਦਾ ਇਲਾਜ ਹਬੀਬੀ ਦੀਆਂ ਚੌਪਈਆਂ ਵਿਚ ਦੱਸੀਆਂ ਜੜੀ ਬੂਟੀਆਂ ਅਤੇ ਧਾਤਾਂ ਨਾਲ ਕਰਨ 'ਤੇ ਨਿਰਭਰ ਹੁੰਦੇ ਹਨ।

ਕੁਝ ਹਾਥੀਆਂ ਵਾਲਿਆਂ ਕੋਲ ਇਸ ਵਿਸ਼ੇ ਤੇ ਹਿੰਦੀ ਪੁਸਤਕਾਂ ਵੀ ਹਨ। ਇਹ ਬੜੀ ਸਰਲ ਛੰਦਾਬੰਦੀ ਵਿਚ ਹਨ ਅਤੇ ਕਈਆਂ ਵਿਚ ਹਾਥੀਆਂ ਦੀਆਂ ਬਿਮਾਰੀਆਂ ਅਤੇ ਉਨ੍ਹਾਂ ਦੀ ਸਿਹਤ ਬਾਰੇ ਚਿੱਤਰ ਅਤੇ ਪ੍ਰਮਾਣ ਵੀ ਹਨ। ਕਈ ਚਿਰਾਂ ਤੋਂ ਇਹਨਾਂ ਵਿਸ਼ਿਆਂ 'ਤੇ ਕਦੀ ਤਾਜ਼ਾ ਅਧਿਅਨ ਨਹੀਂ ਕੀਤਾ ਗਿਆ। ਉਹੀ ਪੁਰਾਣੇ ਗ੍ਰੰਥ ਪੀੜ੍ਹੀ ਦਰ ਪੀੜ੍ਹੀ ਅੱਗੇ ਤੁਰੇ ਆਉਂਦੇ ਹਨ ਅਤੇ ਬੜੇ ਸੰਭਾਲ ਕੇ ਰੱਖੇ ਜਾਂਦੇ ਹਲ। ਉਹ ਤਾਂ ਕਿਸੇ ਨੂੰ ਵਿਖਾਏ ਵੀ ਨਹੀਂ ਜਾਂਦੇ, ਉਹਨਾਂ ਨੂੰ ਵੀ ਨਹੀਂ ਜੋ ਇਹਨਾਂ ਬੰਦਿਆਂ ਨੂੰ ਨੌਕਰੀ ਦਿੰਦੇ ਹਨ। ਕੁਝ ਮਹਾਵਤਾਂ ਨਾਲ ਰਾਬਤਾ ਕਰਕੇ ਉਨ੍ਹਾਂ ਨੂੰ ਵਿਸ਼ਵਾਸ਼ ਵਿਚ ਲੈ ਕੇ ਮੈਂ ਇਹਨਾਂ ਵਿਚੋਂ ਕੁਝ ਗ੍ਰੰਥ ਵਾਚੇ ਹਨ। ਮੈਨੂੰ ਲਗਦਾ ਹੈ ਕਿ ਇਹਨਾਂ ਵਿਚਲੀ ਵਿਦਵਤਾ ਕਿਧਰੇ ਗੁੰਮ ਹੀ ਨਾ ਹੋ ਜਾਵੇ, ਇਸ ਕਰਕੇ ਸੰਬੰਧਿਤ ਸੰਸਥਾਵਾਂ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਤੇ ਛੇਤੀ ਤੋਂ ਛੇਤੀ ਵਿਚਾਰ ਕਰਨ।

ਜਿਹੜੀ ਇਕ ਪੁਸਤਕ ਮੈਂ ਵੇਖੀ ਉਸ ਵਿਚ ਹੇਠਾਂ ਦਿੱਤਾ ਗਿਆ ਵੇਰਵਾ ਦਰਜ ਹੈ :

"ਇਸ ਪੁਸਤਕ ਅੱਜ ਦੇ ਦਿਨ ਗੁਰੂ ਪੰਚਮੀ, ਕਤਕ ਸੁਦੀ, ਸੰਮਤ 1720 ਨੂੰ ਮੁਕੰਮਲ ਹੋਈ ਹੈ।"

## ਹਾਥੀ ਦੰਦ ਦੀਆਂ ਬਿਮਾਰੀਆਂ

ਜਦੋਂ ਦੰਦਾਂ ਨੂੰ ਬਿਮਾਰੀ ਲੱਗ ਜਾਵੇ ਤਾਂ ਹਾਥੀ ਆਪੇ ਹੀ ਦੰਦ ਤੋੜਨ ਲਈ ਮਜਬੂਰ ਹੋ ਜਾਂਦੇ ਹਨ। ਇਕ ਵਾਰੀ ਆਰ ਸੀ ਮੋਰਿਸ ਨੇ ਇਕ ਦਰਖ਼ਤ ਦੀਆਂ ਟਾਹਣੀਆਂ ਵਿਚੋਂ 45.7 ਸੈਂਟੀਮੀਟਰ ਲੰਮਾ ਦੰਦ ਦਾ ਟੋਟਾ ਲੱਭਿਆ। ਮੋਰਿਸ ਨੇ ਵੇਖਿਆ ਕਿ ਦੰਦ ਵਿਚ ਖੋੜ ਪੈਦਾ ਹੋ ਗਈ ਸੀ ਅਤੇ ਹਾਥੀ ਨੇ ਪੀੜ ਤੋਂ ਬਚਣ ਲਈ ਇਸ ਦੰਦ ਤੋਂ ਹੀ ਪਿੱਛਾ ਛੁਡਾਉਣਾ ਚਾਹਿਆ ਸੀ। ਪਹਿਲਾਂ ਉਸਨੇ ਪੱਥਰਾਂ ਵਿਚ ਦੰਦ ਫ਼ਸਾ ਕੇ ਤੋੜਨ ਦਾ ਯਤਨ ਕੀਤਾ, ਜਦੋਂ ਇਹ ਦੰਦ ਨਾ ਟੁੱਟਾ ਤਾਂ ਉਸਨੇ ਦਰਖ਼ਤ ਦੀਆਂ ਦੋ ਟਾਹਣੀਆਂ ਵਿਚ ਫ਼ਸਾ ਕੇ, ਟੇਢਾ ਹੋ ਕੇ ਇਸ 'ਤੇ ਜ਼ੋਰ ਪਾਇਆ ਤੇ ਇਹ ਨਿਕਲ ਗਿਆ। ਇਹ ਦੰਦ ਭੇੜਾਂ ਵਿਚ ਵੀ ਟੁੱਟ ਜਾਂਦੇ ਹਨ।

## ਹਾਥੀ ਦੀ ਉਮਰ

ਹਾਥੀ ਲੰਮੀ ਉਮਰ ਵਾਲਾ ਜਾਨਵਰ ਹੈ। ਪੁਰਾਤਨ ਭਾਰਤੀਆਂ ਦਾ ਵਿਸ਼ਵਾਸ਼ ਸੀ ਕਿ ਹਾਥੀ ਦੀ ਉਮਰ ਤਿੰਨ ਸੌ ਸਾਲ ਹੁੰਦੀ ਹੈ। ਅੱਜ ਕੱਲ੍ਹ ਲੋਕ ਇਸਨੂੰ 150 ਤੋਂ 200 ਸਾਲ ਤੱਕ ਮੰਨਦੇ ਹਨ। ਮੁਗਲ ਇਸਦੀ ਉਮਰ 120 ਵਰ੍ਹੇ ਮੰਨਦੇ ਸਨ। ਸੈਂਡਰਸਨ ਅਨੁਸਾਰ ਜੰਗਲੀ ਹਾਥੀ ਦੀ ਉਮਰ 150 ਸਾਲ ਤੱਕ ਹੋ ਸਕਦੀ ਹੈ। ਫ਼ਲਾਵਰਸ ਹਾਥੀ ਦੀ ਉਮਰ ਵੀ ਮਨੁੱਖ ਜਿੰਨੀ ਹੀ ਭਾਵ 75 ਸਾਲ ਹੀ ਮੰਨਦਾ ਹੈ। ਉਸਨੇ ਇਹ ਨਤੀਜਾ ਕੁਝ ਪਾਲਤੂ ਹਾਥੀਆਂ ਦੇ ਜੀਵਨ ਅਧਿਅਨ ਪਿਛੋਂ ਹੀ ਕੱਢਿਆ ਸੀ। ਵਾਲਮੀਕ ਦੇ ਸਮੇਂ ਇਹ ਸਮਝਿਆ ਜਾਂਦਾ ਸੀ ਕਿ ਉਹ 60 ਸਾਲ ਦੀ ਉਮਰ ਵਿਚ ਪੂਰੀ ਜਵਾਨੀ ਅਤੇ ਜੋਸ਼ ਵਿਚ ਆਉਂਦਾ ਹੈ। ਇਸ ਉਮਰ ਦੇ ਹਾਥੀ ਸਭ ਤੋਂ ਮਹਿੰਗੇ ਹੁੰਦੇ ਸਨ। ਉਨ੍ਹੀ ਦਿਨੀਂ ਸੱਠਵਿਆਂ ਦੀ ਉਮਰ ਵਾਲੇ, ਉਪਰ ਨੂੰ ਮੁੜੇ ਗੋਲਾਕਾਰ ਦੰਦਾਂ ਵਾਲੇ, ਵੱਡੇ ਵੱਡੇ ਟੱਲਾਂ ਨਾਲ ਸਜੇ ਸਜਾਏ ਹਾਥੀ ਸ਼ਾਹਰਾਹਾਂ ਤੇ ਆਮ ਵੇਖੇ ਜਾਂਦੇ ਹਨ।

ਹੁੜਤਾਲਾ ਹਾਥੀ ਦੀ ਉਮਰ ਦੀ ਇਕ ਵਧੀਆ ਉਦਾਹਰਣ ਸੀ। ਜਦੋਂ ਲੰਕਾ 'ਤੇ ਡੱਚ ਲੋਕਾਂ ਦਾ ਰਾਜ ਸੀ ਤਾਂ ਹਾਥੀ 140 ਸਾਲ ਉਨ੍ਹਾਂ ਦੀ ਸੇਵਾ ਵਿਚ ਰਿਹਾ। ਮੌਤ ਵੇਲੇ ਉਸਦੀ ਉਮਰ 170 ਸਾਲ ਮੰਨੀ ਗਈ ਸੀ। ਇਸ ਸਦੀ ਦੇ ਆਰੰਭ ਵਿਚ ਪ੍ਰਿੰਸਸ ਐਲੀਸ ਨਾਂ ਦੀ ਇਕ ਹਥਣੀ ਅੰਗ੍ਰੇਜ਼ੀ ਸਰਕਸ ਕੰਪਨੀ ਨਾਲ ਆਸਟਰੇਲੀਆ ਗਈ। ਉਸ ਦੀ ਮੌਤ 152 ਸਾਲ ਦੀ ਉਮਰ ਵਿਚ ਹੋਈ। ਬੇਟਹੀਆ ਪ੍ਰਾਂਤ ਵਿਚ ਇਮਾਨ ਪਿਆਰੀ ਨਾਂ ਦੀ ਇਕ ਹੋਰ ਹਥਣੀ 99 ਸਾਲ ਦੀ ਹੋ ਕੇ ਮਰੀ ਸੀ। ਪਾਲਤੂ ਹਾਥੀਆਂ ਲਈ 80 ਸਾਲ ਦੀ ਉਮਰ ਆਮ ਜਹੀ ਗੱਲ ਹੈ। ਜੰਗਲੀ ਹਾਥੀਆਂ ਵਿਚ ਇਹ ਔਸਤ ਵੱਧ ਸਮਝੀ ਜਾਂਦੀ ਹੈ, ਲੱਗਭਗ ਸੌ ਸਾਲ। ਜਦੋਂ ਹਾਥੀ 35-45 ਸਾਲ ਦੀ ਉਮਰ ਦਾ ਹੁੰਦਾ ਹੈ ਤਾਂ ਉਹ ਆਪਣੇ ਪੂਰੇ ਜਲੌ ਵਿਚ ਹੁੰਦਾ ਹੈ।

ਹਾਥੀ ਦੀ ਉਮਰ ਕਈ ਗੱਲਾਂ ਤੋਂ ਪ੍ਰਭਾਵਿਤ ਹੁੰਦੀ ਹੈ। ਜਿਹੜੇ ਪਾਲਤੂ ਹਾਥੀ ਭਾਰੇ ਕੰਮ ਕਰਦੇ ਹਨ ਉਹ ਜਲਦੀ ਹੀ ਚਲ ਵਸਦੇ ਹਨ। ਪਰ ਜੇ ਉਹਨਾਂ ਤੋਂ ਕਾਫ਼ੀ ਕੰਮ ਨਾ ਕਰਵਾਇਆ ਜਾਵੇ ਤਾਂ ਉਹ ਸੁਸਤ ਹੋ ਜਾਂਦੇ ਹਨ ਅਤੇ ਸਿੱਟੇ ਵਜੋਂ

ਉਹਨਾਂ ਦੀ ਸਿਹਤ ਮੰਦੀ ਪੈ ਜਾਂਦੀ ਹੈ। ਜੰਗਲੀ ਹਾਥੀ ਲੋੜੀਂਦੀ ਕਸਰਤ ਤੱਕ ਹੀ ਸੀਮਿਤ ਰਹਿੰਦਾ ਹੈ।

ਇਕ ਗੱਲ ਹੋਰ ਹੈ, ਪਾਲਤੂ ਹਾਥੀਆਂ ਨੂੰ ਜੰਗਲ ਵਿਚਲੀ ਵੰਨ-ਸੁਵੰਨੀ ਖ਼ੁਰਾਕ ਵੀ ਨਹੀਂ ਮਿਲਦੀ। ਉਹਨਾਂ ਨੂੰ ਖੁਲ੍ਹਾ ਨਹਾਉਣ ਅਤੇ ਖੇਡਣ ਲਈ ਉਹੋ ਜਹੇ ਨਦੀਆ ਨਾਲੇ ਜਾਂ ਛੱਪੜ ਵੀ ਨਹੀਂ ਮਿਲਦੇ। ਇਕ ਵੱਡੇ ਹਾਥੀ ਨੂੰ ਜੰਗਲ ਵਿਚ ਫਿਰਦਿਆਂ ਵੇਖ ਕੇ ਮਨ ਖ਼ੁਸ਼ ਹੋ ਜਾਦਾ ਹੈ। ਉਹ ਸਿਹਤ, ਸ਼ਕਤੀ ਅਤੇ ਗ਼ਰੂਰ ਦੀ ਮੂੰਹ ਬੋਲਦੀ ਤਸਵੀਰ ਹੁੰਦਾ ਹੈ। ਹਥਣੀਆਂ ਵੀ ਹਲਕੀਆਂ ਅਤੇ ਚੁਸਤ ਹੁੰਦੀਆਂ ਹਨ ਅਤੇ ਪਾਲਤੂਆਂ ਵਾਂਗ ਉਹ ਹੱਡਲ ਨਹੀਂ ਹੁੰਦੀਆਂ। ਫ਼ਿਰ ਉਹਨਾਂ ਨੂੰ ਬੰਦੇ ਤੋਂ ਸਿਵਾ ਹੋਰ ਕਿਸੇ ਦਾ ਡਰ ਵੀ ਨਹੀਂ ਹੁੰਦਾ।

## ਉਮਰ ਦਾ ਅਨੁਮਾਨ

ਇਕ ਚੰਗਾ ਪਾਲਕ ਵੱਡੇ ਹੁੰਦੇ ਹਾਥੀ ਨੂੰ ਜੰਮਣ ਤੋਂ ਲੈ ਕੇ ਹਰ ਰੋਜ਼ ਧਿਆਨ ਨਾਲ ਵੇਖਦਾ ਹੈ ਅਤੇ ਇੰਜ ਉਹ ਉਸਨੂੰ ਵੇਖ ਕੇ ਉਸਦੀ ਸਹੀ ਉਮਰ ਦਾ ਅਨੁਮਾਨ ਲਗਾ ਸਕਦਾ ਹੈ। ਜਦੋਂ ਬੱਚੇ ਅਜੇ ਵੱਡੇ ਹੋ ਰਹੇ ਹੁੰਦੇ ਹਨ ਤਾਂ ਇਹ ਅਨੁਮਾਨ ਬਹੁਤ ਠੀਕ ਹੋ ਸਕਦਾ ਹੈ। ਵੱਡੇ ਹੋ ਚੁੱਕੇ ਹਾਥੀਆਂ ਬਾਰੇ ਇਹ ਅਨੁਮਾਨ ਬਹੁਤਾ ਠੀਕ ਨਹੀਂ ਹੁੰਦਾ। ਆਮ ਤੌਰ ਤੇ ਹਾਥੀ 25 ਸਾਲ ਦੀ ਉਮਰ ਤੱਕ ਵਧਦਾ ਰਹਿੰਦਾ ਹੈ ਅਤੇ ਉਸਦੀ ਉਚਾਈ ਤੋਂ ਕਿਸੇ ਵੇਲੇ ਵੀ ਉਮਰ ਦਾ ਅਨੁਮਾਨ ਲੱਗ ਸਕਦਾ ਹੈ। ਜਦੋਂ ਉਹ ਵਧਣੋਂ ਹਟ ਜਾਂਦਾ ਹੈ ਤਾਂ ਉਚਾਈ ਤੋਂ ਉਮਰ ਦਾ ਪਤਾ ਲੱਗਣਾ ਵੀ ਬੰਦ ਹੋ ਜਾਂਦਾ ਹੈ। ਵੱਡੇ ਹਾਥੀ ਦੀ ਉਮਰ ਦਾ ਅੰਦਾਜ਼ਾ ਲਾਉਣ ਸਮੇਂ ਹੇਠਾਂ ਦਿੱਤੇ ਨੁਕਤੇ ਧਿਆਨ ਵਿਚ ਰੱਖੇ ਜਾਂਦੇ ਹਨ।

- ਕੀ ਪੁੜਪੁੜੀਆਂ ਵਿਚ ਟੋਏ ਪੈਂਦੇ ਹਨ ਕਿ ਉਹ ਪੱਧਰੀਆਂ ਹਨ ?
- ਕੰਨ ਦਾ ਉਤਲਾ ਹਿੱਸਾ ਖੜਾ ਹੈ ਕਿ ਡਿੱਗਾ ਪਿਆ ਹੈ ?
- ਮੱਥੇ ਦੀ ਚਮਕ ਕੈਸੀ ਹੈ ?
- ਸੁੰਡ ਦਾ ਮੁੱਢ ਕੈਸਾ ਹੈ ?
- ਸੁੰਡ ਅਤੇ ਲੱਤਾਂ ਦੀ ਸੁੰਗੜਨ।
- ਪੂਛ ਦੇ ਮੁੱਢ ਦੁਆਲੇ ਦੋਵੇਂ ਪਾਸੇ ਦੇ ਟੋਏ।
- ਚਾਲ ਅਤੇ ਹਰਕਤ।
- ਲਿੱਦ। ਬੁੱਢੇ ਹਾਥੀ ਦੀ ਲਿੱਦ ਵਿਚ ਖ਼ੁਰਾਕ ਦੇ ਅਣਪਚੇ ਹਿੱਸੇ ਹੋਣਗੇ।
- ਦੰਦਾਂ ਦੀ ਹਾਲਤ। ਇਨ੍ਹਾਂ ਤੋਂ ਉਮਰ ਦਾ ਕਾਫ਼ੀ ਪਤਾ ਲੱਗਦਾ ਹੈ।
- ਸਰੀਰ ਦੀ ਸਾਧਾਰਣ ਦਿੱਖ।

ਕਿਸੇ ਤਜਰਬਾਕਾਰ ਜਾਂਚ ਕਰਨ ਵਾਲੇ ਦੇ ਮਨ ਵਿਚ ਇਹ ਅਤੇ ਹੋਰ ਕਈ ਗੱਲਾਂ ਰਲ ਕੇ ਹਾਥੀ ਦੀ ਉਮਰ ਦਾ ਅਨੁਮਾਨ ਬਣੀਆਂ ਹਨ। ਹਾਥੀ ਦੀ ਜਨਮ-ਮਿਤੀ ਦਾ ਪ੍ਰਮਾਣ ਪੱਤਰ ਤਾਂ ਵੇਖਣ ਵਾਲੇ ਨੂੰ ਦਿੱਤਾ ਨਹੀਂ ਜਾਂਦਾ। ਜਿਵੇਂ ਪਹਿਲਾਂ

ਦੱਸਿਆ ਗਿਆ ਹੈ, ਬੱਚੇ ਦੀ ਉਮਰ ਤਾਂ ਬਹੁਤ ਹੱਦ ਤੱਕ ਠੀਕ ਪਤਾ ਲੱਗ ਜਾਂਦਾ ਹੈ ਪਰ ਵੱਡੇ ਹਾਥੀ ਦੀ ਉਮਰ ਦਾ ਅੰਦਾਜ਼ਾ ਏਨਾ ਠੀਕ ਨਹੀਂ ਹੁੰਦਾ। ਫਿਰ ਵੀ ਹਾਥੀ ਨੂੰ ਧਿਆਨ ਨਾਲ ਵੇਖਣ ਪਿਛੋਂ ਇਹ ਪਾਲਕ ਆਪਣੇ ਅਨੁਮਾਨ ਵਿਚ ਉਸਦੀ ਉਮਰ ਨੇੜੇ ਤੇੜੇ ਪੁੱਜ ਜਾਂਦੇ ਹਨ।

## ਅੰਤਿਮ ਵਿਸ਼ਰਾਮ ਸਥਾਨ

ਜੰਗਲੀ ਕਬੀਲਿਆਂ ਵਿਚ ਇਕ ਇਸ ਤਰ੍ਹਾਂ ਦਾ ਵਿਸ਼ਵਾਸ ਹੈ ਕਿ ਹਾਥੀ ਮਰਨ ਵੇਲੇ ਕਿਸੇ ਦੂਰ ਥਾਂ 'ਤੇ ਚਲੇ ਜਾਂਦੇ ਹਨ। ਕਿਉਂਕਿ ਮਰੇ ਹਾਥੀਆਂ ਦੇ ਪਿੰਜਰ ਘੱਟ ਵੱਧ ਹੀ ਮਿਲਦੇ ਹਨ ਇਸ ਕਰਕੇ ਉਹ ਕਿੱਥੇ ਅਤੇ ਕਿਵੇਂ ਮਰਦੇ ਹਨ ਦਾ ਸਵਾਲ ਬੜਾ ਰੌਚਕ ਅਤੇ ਅਨੁਮਾਨ ਲਾਉਣ ਵਾਲਾ ਹੀ ਹੈ।

ਸਰ ਐਮਰਸਨ ਟੈਲਾਂਟ ਆਪਣੀ ਪੁਸਤਕ 'ਜੰਗਲੀ ਹਾਥੀ' ਵਿਚ ਸ੍ਰੀਲੰਕਾ ਦੇ ਲੋਕਾਂ ਦੇ ਇਕ ਵਿਸ਼ਵਾਸ ਦੀ ਗੱਲ ਕਰਦਾ ਹੈ। ਉਹ ਦੱਸਦਾ ਹੈ ਕਿ ਇਹ ਲੋਕ ਇੰਜ ਸੋਚਦੇ ਨੇ ਕਿ ਵਾਦੀ ਵਿਚ ਆਦਮਚੋਟੀ ਦੇ ਨੇੜੇ ਪੂਰਬ ਵਿਚ ਹਾਥੀਆਂ ਦਾ ਕੋਈ ਲੁਕਵਾਂ ਕਬਰਸਤਾਨ ਹੈ ਜਿਥੇ ਮਰਨ ਲੱਗਿਆਂ ਹਾਥੀ ਇਕ ਭੀੜੇ ਤੇ ਪਥਰੀਲੇ ਰਾਹ ਤੋਂ ਲੰਘ ਕੇ ਆਪ ਹੀ ਪਹੁੰਚ ਜਾਂਦੇ ਹਨ। ਭਾਰਤ ਵਿਚ ਵੀ ਮੈਸੂਰ ਦੇ ਕੁਰਬ ਲੋਕ ਇਹੀ ਵਿਸ਼ਵਾਸ ਕਰਦੇ ਨੇ ਕਿ ਹਾਥੀਆਂ ਦਾ ਕੋਈ ਇਕੱਠਾ ਕਬਰਸਤਾਨ ਹੈ ਜਿਥੇ ਉਹਨਾਂ ਦਾ ਅੰਤ ਹੁੰਦਾ ਹੈ।

ਇਹੋ ਜਿਹੇ ਕਬਰਸਤਾਨ ਨੂੰ ਲੱਭਣ ਵਾਸਤੇ ਓਰਲੀਨਜ਼ ਦੇ ਡਿਊਕ ਨੇ ਕੇਂਦਰੀ ਅਫ਼ਰੀਕਾ ਦੇ ਧੁਰ ਅੰਦਰ ਤੱਕ ਜਾਣ ਲਈ ਇਕ ਮੁਹਿੰਮ ਦੀ ਅਗਵਾਈ ਵੀ ਕੀਤੀ ਸੀ। ਇਸ ਪਾਰਟੀ ਨੂੰ ਬੰਗੋ ਕਬੀਲੇ ਦੇ ਇਕ ਬੁੱਢੇ ਨੇ ਦੱਸਿਆ ਕਿ ਉਹ ਇਕ ਵਾਰੀ ਕਿਸੇ ਮਰੀਅਲ ਜਿਹੇ ਹਾਥੀ ਦੇ ਪਿਛੇ ਪੰਜ ਦਿਨ ਤੁਰਿਆ ਰਿਹਾ ਸੀ ਅਤੇ ਅਜਿਹੇ ਕਬਰਸਤਾਨ ਵਿਚ ਜਾ ਪੁੱਜਾ ਸੀ ਜਿੱਥੇ ਕੁਝ ਹੋਰ ਹਾਥੀਆਂ ਨੇ ਉਸ ਤੇ ਹੱਲਾ ਕਰ ਦਿੱਤਾ ਸੀ।

ਇਕ ਰੌਚਕ ਗੱਲ ਇਹ ਵੀ ਹੈ ਕਿ ਹਾਥੀ ਪਾਣੀ ਵਿਚ ਜਾਂ ਪਾਣੀ ਦੇ ਨੇੜੇ ਮਰਨ ਨੂੰ ਲੋਚਦਾ ਹੈ। ਇਸਦੀ ਪ੍ਰੋੜਤਾ ਕਰਨ ਵਾਲੀ ਇਕ ਘਟਨਾ ਸਾਨੂੰ ਯਾਦ ਵੀ ਹੈ। ਉੱਤਰ ਪ੍ਰਦੇਸ਼ ਦੇ ਤਰਾਈ ਖੇਤਰ ਵਿਚ, ਜਾਲ ਢਾਂਗ ਤੋਂ ਥੋੜ੍ਹੇ ਕਿਲੋਮੀਟਰ ਪਰੇ, ਹਾਥੀ ਜ਼ਿੰਮੀਦਾਰਾਂ ਦੇ ਖੇਤਾਂ 'ਤੇ ਆਣ ਪਿਆ ਕਰਦੇ ਸਨ। ਇਕ ਵਾਰ ਜਦੋਂ ਉਨ੍ਹਾਂ ਤੇ ਖ਼ਾਲੀ ਪੀਪੇ ਖੜਕਾਣ ਦਾ ਕੋਈ ਅਸਰ ਨਾ ਹੋਇਆ ਤਾਂ ਜ਼ਿੰਮੀਦਾਰ ਨੇ ਮਜਬੂਰ ਹੋ ਕੇ ਹਵਾ ਵਿਚ ਗੋਲੀ ਚਲਾਈ। ਹਨੇਰਾ ਹੋਣ ਕਰਕੇ ਪਤਾ ਨਾ ਲੱਗਾ ਅਤੇ ਇਹ ਗੋਲੀ ਸਭ ਤੋਂ ਵੱਡੇ ਹਾਥੀ ਦੀ ਪੁੜਪੁੜੀ ਵਿਚ ਜਾ ਵੱਜੀ। ਇਸ ਪਿਛੋਂ ਹਾਥੀ ਦੌੜ ਗਏ। ਕੋਈ ਅੱਧਾ ਕਿਲੋਮੀਟਰ ਜਾ ਕੇ ਜ਼ਖ਼ਮੀ ਹਾਥੀ ਝੁੰਡ ਤੋਂ ਵੱਖਰਾ ਹੋ ਗਿਆ ਅਤੇ ਇਕ ਛੱਪੜ ਵਿਚ ਬੈਠ ਗਿਆ। ਜ਼ਿੰਮੀਦਾਰ ਦੇ ਨੌਕਰ ਉਸਨੂੰ ਰੋਜ਼ ਵੇਖਣ ਜਾਂਦੇ। ਉਹ ਛੱਪੜ ਵਿਚ ਹੀ ਬੈਠਾ ਰਹਿੰਦਾ ਅਤੇ ਖਾਣ ਪੀਣ ਲਈ ਵੀ ਬਾਹਰ ਨਾ ਨਿਕਲਦਾ। ਕੋਈ ਚਹੁੰ ਦਿਨਾਂ ਵਿਚ ਉਸਦੀ ਮੌਤ ਹੋ ਗਈ। ਕੋਈ ਚਾਰ ਮਹੀਨੇ ਪਿਛੋਂ ਜਦੋਂ ਬਰਸਾਤਾਂ

ਖ਼ਤਮ ਹੋਈਆਂ ਤਾਂ ਮੈਂ ਉਸਦਾ ਪਿੰਜਰ ਵੇਖਿਆ। ਉਹ ਸਚਮੁੱਚ ਹੀ ਬਹੁਤ ਵੱਡਾ ਹਾਥੀ ਸੀ।

ਇਕ ਲੇਖਿਕਾ ਨੇ ਚਿਟਾਗਾਂਗ ਨੇੜੇ ਕਰਨਾਪੁਲੀ ਦਰਿਆ ਵਿਚ ਇਕ ਹਾਥੀ ਨੂੰ ਮਰਦਿਆਂ ਵੇਖਣ ਦਾ ਜ਼ਿਕਰ ਕੀਤਾ ਹੈ। ਆਪਣੇ ਭਰਾ ਨਾਲ ਉਹ ਉਸ ਵੇਲੇ ਉਥੇ ਸੀ। ਹਾਥੀ ਉਨ੍ਹਾਂ ਦੇ ਬਹੁਤ ਨੇੜਿਓਂ ਲੰਘਿਆ। ਉਸਦੇ ਸਿਰ ਹਿਲਾਉਣ ਤੋਂ ਇਹ ਸਪਸ਼ਟ ਸੀ ਕਿ ਉਸਨੂੰ ਬਹੁਤ ਦਰਦ ਹੋ ਰਹੀ ਹੈ, ਆਪਣੇ ਵੱਡੇ ਸਰੀਰ ਨੂੰ ਸਾਂਵਾਂ ਨਾ ਰੱਖ ਸਕਦਾ ਉਹ ਲੜਖੜਾ ਕੇ ਤੁਰ ਰਿਹਾ ਸੀ। ਬੜੀ ਹੀ ਮੁਸ਼ਕਲ ਨਾਲ ਉਹ ਦਰਿਆ ਤੱਕ ਪੁੱਜਾ, ਉਹ ਦਰਿਆ ਵਿਚ ਜਾ ਡਿੱਗਾ ਅਤੇ ਪਾਣੀਆਂ ਵਿਚ ਅਲੋਪ ਹੋ ਗਿਆ।

1952 ਵਿਚ ਹਰਿਦੁਆਰ ਨੇੜੇ ਸ਼ਿਵਾਲਿਕ ਦੀਆਂ ਪਹਾੜੀਆਂ ਵਿਚ ਵਗਦੇ, ਘਾਸੀਰਾਮ ਨਾਲੇ ਵਿਚ ਮੈਂ ਵੀ ਹਾਥੀ ਦਾ ਇਕ ਪਿੰਜਰ ਵੇਖਿਆ ਸੀ। ਦਰਿਆ ਨੀਲ ਦੇ ਕੰਢੇ ਕੰਢੇ ਜਾਂਦਿਆਂ ਇਕ ਵਾਰ ਸਰ ਵਿਲੀਅਮ ਗੋਵਰਜ਼ ਨੇ ਬਿਨ ਦੰਦੇ ਹਾਥੀ ਦੀ ਲਾਸ਼ ਵੇਖੀ ਸੀ। ਇੰਜ ਲਗਦਾ ਸੀ ਜਿਵੇਂ ਉਹ ਕੇਵਲ ਤਿੰਨ ਜਾਂ ਚਾਰ ਦਿਨ ਪਹਿਲਾਂ ਹੀ ਮਰਿਆ ਹੋਵੇ। ਗੋਵਰਜ਼ ਅਨੁਸਾਰ ਭੂਮਈ ਪੂਰਬੀ ਅਫ਼ਰੀਕਾ ਵਿਚਲੇ ਬਹੁਤ ਹਾਥੀ ਛੱਪੜਾਂ ਟੋਇਆਂ ਵਿਚ ਹੀ ਮਰਦੇ ਹਨ। ਖ਼ਰਤੂਮ ਵਿਚ ਨੀਲ ਤੇ ਪੁਲ ਦਾ ਕੰਮ ਚਲ ਰਿਹਾ ਸੀ ਤਾਂ ਉਸ ਵੇਲੇ ਦਰਿਆ ਵਿਚ ਛੇ ਮੀਟਰ ਡੂੰਘਾਈ ਤੋਂ ਹਿਪੋਪੋਟਾਮੀ ਅਤੇ ਹੋਰ ਕਈ ਜਾਨਵਰਾਂ ਦੀਆਂ ਹੱਡੀਆਂ ਲੱਭੀਆਂ ਸਨ। ਇਹ ਗੱਲ ਹੁਣ ਆਮ ਤੌਰ ਤੇ ਮੰਨ ਲਈ ਗਈ ਹੈ ਕਿ ਹਾਥੀ ਪਾਣੀ ਵਿਚ ਜਾਂ ਪਾਣੀ ਨੇੜੇ ਮਰਦੇ ਹਨ।

ਆਸਾਮ ਵਿਚ ਹਾਥੀਆਂ ਦੇ ਕਾਬੂ ਕਰਨ ਸਮੇਂ ਦਾ ਇਹ ਰਿਵਾਜ਼ ਹੈ ਕਿ ਜਿਹੜੇ ਹਾਥੀ ਮਰਨ ਕੰਢੇ ਜਾਪਦੇ ਹੋਣ ਉਨ੍ਹਾਂ ਨੂੰ ਪਾਣੀ ਨੇੜੇ ਲੈ ਜਾ ਕੇ ਛੱਡ ਦਿੱਤਾ ਜਾਵੇ। ਜੇ ਨੇੜੇ ਪਾਣੀ ਦੇ ਟੋਏ ਹੋਣ ਤਾਂ ਇੰਨ੍ਹਾਂ ਨੂੰ ਟੋਇਆ ਵਿਚ ਛੱਡਿਆਂ ਜਾਂਦਾ ਹੈ ਅਤੇ ਰੋਜ਼ ਉਸਨੂੰ ਵੇਖਣ ਲਈ ਬੰਦੇ ਜਾਂਦੇ ਹਨ। ਉਹ ਵਿਚਾਰਾ ਟੋਏ ਵਿਚ ਹੀ ਫਸਿਆ ਰਹਿੰਦਾ ਹੈ, ਜਾ ਠੀਕ ਹੋ ਜਾਂਦਾ ਹੈ ਤੇ ਜਾਂ ਮਰ ਜਾਂਦਾ ਹੈ। ਉਹ ਖਾਂਦਾ ਤਾਂ ਘੱਟ ਹੈ ਪਰ ਪਾਣੀ ਬਹੁਤ ਪੀਂਦਾ ਹੈ। ਮਰਨ ਪਿਛੋਂ ਗਿਰਝਾਂ ਅਤੇ ਹੋਰ ਜੰਗਲੀ ਜਾਨਵਰ ਉਸਦੀ ਲਾਸ਼ ਦਾ ਨਿਬੇੜਾ ਕਰਦੇ ਹਨ, ਹਡੀਆਂ ਟੋਏ ਵਿਚ ਗੁੰਮ ਹੋ ਜਾਂਦੀਆਂ ਹਨ।

ਪਾਲਤੀ ਦੂਨ ਵਿਚ 8 ਮਾਰਚ 1957 ਨੂੰ ਇਕ ਹਾਥੀ ਲੜਾਈ ਵਿਚ ਮਾਰਿਆ ਗਿਆ। ਦੋ ਸੁਰੱਖਿਆ ਗਾਰਦਾਂ ਸਮੇਤ ਮੈਂ ਹੱਡੀਆਂ ਵੇਖਣ ਉਸ ਥਾਂ ਪੁੱਜਾ। ਗਾਰਦਾਂ ਨੇ ਦੋ ਮਹੀਨੇ ਪਹਿਲਾ ਹੀ ਲਾਸ਼ ਇਥੇ ਵੇਖੀ ਸੀ। ਹੁਣ ਇਥੇ ਕੁਝ ਵੀ ਨਹੀਂ ਸੀ। ਸ਼ਾਇਦ ਮਾਸ ਖਾਣ ਵਾਲੇ ਜੰਗੱਲੀ ਪਸ਼ੂ ਪੰਛੀ ਹੱਡੀਆਂ ਵੀ ਲੈ ਗਏ ਸਨ।

ਚੀਤੇ, ਬਾਘ, ਗਿੱਦੜ, ਗਿਰਝਾਂ ਅਤੇ ਹੋਰ ਜੰਗਲੀ ਜੀਵ ਆਦਿ ਦਾ ਅਜਿਹੀਆਂ ਜੰਗਲੀ ਲਾਸ਼ਾਂ ਤੇ ਅਧਿਕਾਰ ਬਣਦਾ ਹੀ ਹੈ। ਇਸ ਅਧਿਕਾਰ ਦੀ ਵਰਤੋਂ ਕਰਦਿਆਂ ਉਹ ਕਰੰਗ ਦੀ ਖਿੱਚਾ ਧੂਹ ਵੀ ਕਰਦੇ ਹਨ। ਇੰਜ ਉਹ

ਖਿੱਲਰ ਜਾਂਦਾ ਹੈ। ਪਰ ਹੱਡੀਆਂ ਦੀ ਛੇੜਛਾੜ ਤਾਂ ਮਨੁੱਖੀ ਸ਼ਿਕਾਰੀ ਵੀ ਕਰਦੇ ਹਨ। ਮਿੱਠੀ ਬੇਰੀ ਵਿਖੇ ਮੈਂ ਇਕ ਵਾਰ ਜੰਗਲ ਵਿਚ ਹਾਥੀ ਦੀਆਂ ਹੱਡੀਆਂ ਵੇਖੀਆਂ। ਇਨ੍ਹਾਂ ਨੂੰ ਮੈਂ ਗੁਰੂਕੁਲ ਕਾਂਗੜੀ ਦੇ ਚਿੜੀਆਘਰ ਸੰਗ੍ਰਿਹਆਲੇ ਵਾਸਤੇ ਲੈ ਜਾਣਾ ਚਾਹੁੰਦਾ ਸਾਂ। ਗੁਰੂਕੁਲ ਵਾਲਿਆ ਨੂੰ ਇਹ ਗੱਲ ਚੰਗੀ ਲੱਗੀ ਅਤੇ ਇਸ ਵਿਸ਼ੇ ਉਤੇ ਉਨ੍ਹਾਂ ਸਰਕਾਰ ਨਾਲ ਚਿੱਠੀ-ਪੱਤਰ ਵੀ ਸ਼ੁਰੂ ਕੀਤਾ। ਕੁਝ ਸਮੇਂ ਪਿਛੋਂ ਜਦੋਂ ਆਗਿਆ ਮਿਲ ਗਈ ਅਤੇ ਅਸੀਂ ਟਰੱਕ ਲੈ ਕੇ ਹੱਡੀਆਂ ਲੈਣ ਲਈ ਗਏ ਤਾਂ ਉਥੋਂ ਇਹ ਗ਼ਾਇਬ ਹੋ ਚੁੱਕੀਆਂ ਸਨ। ਪੁੱਛ ਪੜਤਾਲ ਕਰਨ ਪਿਛੋਂ ਪਤਾ ਲੱਗਾ ਕਿ ਹੱਡੀਆਂ ਤਾਂ ਕੋਈ ਬੰਦਾ ਖੋਤਿਆਂ 'ਤੇ ਲੱਦ ਕੇ ਨੇੜੇ ਪੈਂਦੇ ਵਪਾਰੀ ਕੋਲ ਵੇਚਣ ਵਾਸਤੇ ਲੈ ਗਿਆ ਸੀ।

## ਮਨੁੱਖ ਦਾ ਵਿਰੋਧੀ

ਜੰਗਲੀ ਹਾਥੀ ਅੱਗ ਤੋਂ ਡਰਦੇ ਹਨ। ਜਦੋਂ ਉਹ ਖੇਤਾਂ 'ਤੇ ਹੱਲਾ ਕਰਦੇ ਹਨ ਤਾਂ ਉਹਨਾ ਨੂੰ ਭਜਾਉਣ ਦਾ ਇਕ ਤਰੀਕਾ ਅੱਗ ਬਾਲਣ ਵਾਲਾ ਵੀ ਹੈ। ਜਿਵੇਂ ਪਹਿਲਾਂ ਦੱਸਿਆ ਗਿਆ ਹੈ ਕਿ ਹਾਥੀ ਮਨੁੱਖੀ ਜੀਵਨ ਲਈ ਖ਼ਤਰਾ ਹੋ ਸਕਦੇ ਹਨ ਅਤੇ ਹੋਰ ਜੰਗਲੀ ਜਾਨਵਰਾਂ ਵਾਂਗ ਮਨੁੱਖ ਨੂੰ ਮਾਰ ਵੀ ਸਕਦੇ ਹਨ।

ਉਹ ਕਈ ਤਰ੍ਹਾਂ ਨਾਲ ਹੱਲਾ ਕਰਦੇ ਹਨ। ਉਹ ਲੱਤ ਮਾਰ ਕੇ ਥੱਲੇ ਵੀ ਸੁੱਟ ਸਕਦੇ ਹਨ ਅਤੇ ਸੁੰਡ ਨਾਲ ਉਤੇ ਚੁੱਕ ਕੇ ਫਿਰ ਹੇਠਾਂ ਪਟਕਾ ਕੇ ਵੀ ਮਾਰ ਸਕਦੇ ਹਨ। ਉਹ ਉਸਨੂੰ ਮਸਲ ਸਕਦੇ ਹਨ ਅਤੇ ਉਸਦੀ ਖੋਪਰੀ ਅਤੇ ਛਾਤੀ ਦਾ ਮਲ਼ੀਦਾ ਬਣਾ ਸਕਦੇ ਹਨ। ਆਪਣੇ ਦੰਦਾਂ ਦੀ ਵਰਤੋਂ ਵੀ ਉਹ ਕਰ ਸਕਦੇ ਹਨ।

ਕਦੇ ਕਦੇ ਇਹ ਵੀ ਸੁਣਨ ਵਿਚ ਆਇਆ ਹੈ ਕਿ ਹਾਥੀ ਨੇ ਬੰਦੇ ਨੂੰ ਪਾੜ ਸੁੱਟਿਆ ਹੋਵੇ। ਵਿਜੈਨਗਰ ਦੇ (15ਵੀਂ ਸਦੀ) ਹੰਪੀ ਵਿਚ ਪੱਥਰ 'ਤੇ ਇਸ ਤਰ੍ਹਾਂ ਵੀ ਇਕ ਮੂਰਤ ਉੱਕਰੀ ਹੋਈ ਮਿਲਦੀ ਹੈ। ਅੱਖਾਂ ਦੀ ਲਾਲੀ ਅਤੇ ਮੱਥੇ ਤੇ ਮਾਦੇ ਦੀਆਂ ਚਿੱਟੀਆਂ ਬੂੰਦਾਂ ਤੋਂ ਹਾਥੀ ਭੂਤਰਿਆ ਹੋਇਆ ਲੱਗਦਾ ਹੈ। ਜਿਹੜੇ ਪੰਜ ਬੰਦੇ ਉਸਨੂੰ ਕਾਬੂ ਕਰਨ ਦਾ ਯਤਨ ਕਰ ਰਹੇ ਸਨ ਉਨ੍ਹਾਂ ਵਿਚੋਂ ਹੀ ਇਕ ਇਸ ਦੇ ਕਾਬੂ ਆ ਗਿਆ। ਉਸਨੇ ਬੰਦੇ ਦੀ ਇਕ ਲੱਤ ਆਪਣੇ ਖੱਬੇ ਪੈਰ ਹੇਠਾਂ ਦੱਬ ਲਈ ਅਤੇ ਦੂਜੀ ਲੱਤ ਦੁਆਲੇ ਸੁੰਡ ਨੂੰ ਵਲ ਕੇ ਦੂਜੇ ਪਾਸੇ ਨੂੰ ਖਿੱਚਣ ਲੱਗ ਪਿਆ। ਬੰਦੇ ਦੀ ਹਿੱਕ 'ਤੇ ਹਾਥੀ, ਦੀ ਅਗਲੀ ਸੱਜੀ ਲੱਤ ਹੈ। ਪਿੱਛਲੀ ਇਕ ਲੱਤ ਨਾਲ ਉਸਨੇ ਹੋਰ ਬੰਦਾ ਕਾਬੂ ਕਰ ਲਿਆ ਜਿਸਨੂੰ ਵਾਲਾਂ ਤੋਂ ਫੜ ਕੇ ਉਸਦਾ ਇਕ ਸਾਥੀ ਖਿੱਚ ਰਿਹਾ ਹੈ।

ਸਿੰਗਾਪੁਰ ਵਿਚ ਸਰਕਸ ਕੰਪਨੀ ਦੇ ਇਕ ਹਾਥੀ ਨੇ ਛੇ ਸਾਲ ਦਾ ਚੀਨੀ ਮੁੰਡਾ ਪੈਰ ਹੇਠ ਮਸਲ ਦਿੱਤਾ। ਮੁੰਡੇ ਨੇ ਕੇਲੇ ਵਿਚ ਲਾਲ ਮਿਰਚਾਂ ਕੁੱਟ ਕੇ ਪਾ ਦਿੱਤੀਆਂ ਸੀ ਅਤੇ ਉਹ ਕੇਲਾ ਹਾਥੀ ਨੂੰ ਖਵਾ ਦਿੱਤਾ ਸੀ। ਹਾਥੀ ਏਨੇ ਗੁੱਸੇ ਵਿਚ ਆ ਗਿਆ ਕਿ ਉਸਨੇ ਮੁੰਡੇ ਨੂੰ ਸੁੰਡ ਨਾਲ ਚੁੱਕ ਚੁੱਕ ਮਾਰਿਆ ਅਤੇ ਮਸਲ ਕੇ ਮਾਰ ਦਿੱਤਾ।



ਹਾਥੀਆਂ ਦੀ ਸ਼ਿੰਗਾਰ ਸਮੱਗਰੀ। ਤ੍ਰਿਚੂਰ (ਕੇਰਲ) ਦੇ ਪੂਰਮ ਪਰਵ ਤੇ ਇਸ ਸਮੱਗਰੀ ਨਾਲ ਹਾਥੀਆਂ ਨੂੰ ਸਜਾ ਕੇ ਆਮ ਲੋਕਾਂ ਦੇ ਸਾਮ੍ਹਣੇ ਲਿਆਂਦਾ ਜਾਂਦਾ ਹੈ।



ਪਤਾਲਦੰਦਾ। ਇਸ ਦੇ ਦੰਦ ਜ਼ਮੀਨ ਵਲ ਜਾ ਰਹੇ ਹਨ।



ਬੱਚਾ ਮਾਂ ਦਾ ਦੁੱਧ ਪੀ ਰਿਹਾ ਹੈ। ਹਥਨੀ ਦੇ ਦੰਦ ਅਗਲੀਆਂ ਦੋ ਲੱਤਾਂ ਦੇ ਵਿਚਕਾਰ ਹੁੰਦੇ ਹਨ।



ਬੱਚਾ ਮਾ ਦੀ ਸਰੱਖਿਆ ਹੇਠ।



ਮਾਂ ਅਤੇ ਮਾਸੀ ਦੇ ਸੁੰਡਾਂ ਵਿਚਕਾਰ ਸੁਰੱਖਿਅਤ ਬੱਚਾ।



ਵੱਡੀ ਮਾਂ ਅਤੇ ਉਸ ਦੀ ਸੁਰੱਖਿਆ ਹੇਠ ਬੱਚੇ।



ਸੂਰਜ ਛਿਪਣ ਸਮੇਂ ਹਾਥੀ।



ਪਰੀਯਾਰ ਵਿਚ ਹਾਥੀਆਂ ਦੇ ਝੁੰਡ।



ਮਰੇ ਹੋਏ ਹਾਥੀ ਦਾ ਦੰਦ ਕੱਢਿਆ ਜਾ ਰਿਹਾ ਹੈ।



ਹਾਥੀ ਦੰਦ ਦੀ ਬਹੁਤ ਕੀਮਤੀ ਕਲਾ-ਕ੍ਰਿਤ।



ਹਾਥੀ· ਦੇ ਬੱਚੇ ਨੂੰ ਪਿਛਲੀਆਂ ਲੱਤਾਂ 'ਤੇ ਖੜਾ ਹੋਣਾ ਸਿਖਾਇਆ ਜਾ ਰਿਹਾ ਹੈ।



ਹਾਥੀ ਆਪਣੇ ਦੰਦਾਂ ਅਤੇ ਸੁੰਡ ਵਿਚਕਾਰ ਦਰਖ਼ਤ ਦੇ ਲੰਮੇ ਅਤੇ ਭਾਰੇ ਤਣੇ ਨੂੰ ਉਠਾਂ ਕੇ ਲੈ ਜਾ ਰਹੇ ਹਨ।



ਜੁੜਵੇਂ ਬੱਚੇ ਮਾਂ ਦਾ ਦੁੱਧ ਪੀ ਰਹੇ ਹਨ।



ਕਾਰਬਟ ਨੈਸ਼ਨਲ ਪਾਰਕ ਵਿਚ ਘਾਹ ਚਰਦੇ ਹੋਏ ਹਾਥੀ।

ਕਾਨਪੁਰ ਦਾ ਇਕ ਜ਼ਿਮੀਂਦਾਰ ਵਿਆਹ ਵਖਣ ਚੱਲਿਆ। ਸਫ਼ਰ ਲੰਮਾ ਸੀ ਅਤੇ ਉਹਦੇ ਹਾਥੀ ਨੂੰ ਪਿਆਸ ਲੱਗ ਗਈ। ਮਹਾਵਤ ਨੇ ਸੁਝਾਅ ਦਿੱਤਾ ਕਿ ਥੋੜ੍ਹਾ ਸਮਾਂ ਰੁਕ ਕੇ ਹਾਥੀ ਨੂੰ ਪਾਣੀ ਪਿਆ ਲਿਆ ਜਾਵੇ। ਪਰ ਜ਼ਿਮੀਂਦਾਰ ਕਾਹਲ ਵਿਚ ਸੀ ਅਤੇ ਉਹ ਹਾਥੀ ਨੂੰ ਬੁਰਾ ਭਲਾ ਕਹਿਣ ਲੱਗ ਪਿਆ। ਇਸ 'ਤੇ ਹਾਥੀ ਨੇ ਏਨਾ ਗੁੱਸਾ ਕੀਤਾ ਕਿ ਜਦੋਂ ਉਹ ਪਿੰਡ ਪੁੱਜੇ ਤਾਂ ਉਸਨੇ ਜ਼ਿਮੀਦਾਰ ਅਤੇ ਉਸਦੇ ਸਾਥੀਆਂ ਨੂੰ ਹੇਠਾਂ ਸੁੱਟ ਦਿੱਤਾ। ਫ਼ਿਰ ਜ਼ਿਮੀਦਾਰ ਨੂੰ ਸੁੰਡ ਨਾਲ ਚੁੱਕ ਕੇ ਭੁਆਂ ਕੇ ਜ਼ਮੀਨ 'ਤੇ ਸੁੱਟਿਆ। ਅਜੇ ਵੀ ਉਸਦੀ ਤਸੱਲੀ ਨਾ ਹੋਈ ਤਾਂ ਉਹ ਘੜੀ ਮੁੜੀ ਉਸਨੂੰ ਮਸਲਣ ਲੱਗਾ।

ਭੁੱਖ ਨਾਲ ਵੀ ਹਾਥੀ ਕਮਲਾ ਹੋ ਉੱਠਦਾ ਹੈ। ਬੁਲੰਦਸ਼ਹਿਰ ਵਿਚ ਇਕ ਵਿਆਹ ਵੇਲੇ ਹਾਥੀ ਨੂੰ ਬਹੁਤ ਸਮਾਂ ਭੁੱਖਾ ਰਖਿਆ ਗਿਆ। ਇਸ ਕਰਕੇ ਕਿ ਮਹਾਵਤ ਕਿਤੇ ਹੋਰ ਥਾਂ ਰੁੱਝਾ ਰਿਹਾ ਸੀ। ਅੰਤ ਜਦੋਂ ਮਹਾਵਤ ਹਾਥੀ ਕੋਲ ਆਇਆ ਅਤੇ ਉਹਦੇ ਸੰਗਲ ਖੋਲ੍ਹੇ ਤਾਂ ਉਸਨੇ ਮਹਾਵਤ 'ਤੇ ਹੱਲਾ ਕਰਕੇ ਉਸਨੂੰ ਮਸਲ ਕੇ ਮਾਰ ਦਿੱਤਾ। ਜੇ ਹਾਥੀ ਨੂੰ ਆਪਣੇ ਰਾਸ਼ਨ ਦੀ ਚੋਰੀ ਹੋਣ ਦਾ ਸ਼ੱਕ ਪੈ ਜਾਵੇ ਤਾਂ ਫਿਰ ਉਹ ਮਹਾਵਤ ਨੂੰ ਕਦੇ ਮੁਆਫ਼ ਨਹੀਂ ਕਰਦਾ।

ਕਦੇ ਕਦੇ, ਬਿਨਾਂ ਕਿਸੇ ਕਾਰਣ ਵੀ ਹਾਥੀ ਬੰਦੇ ਅੱਗੇ ਆ ਖਲੋਂਦਾ ਹੈ। ਗੁਰੂਵਾਯੂਰ ਮੰਦਰ ਦਾ ਹਾਥੀ ਪਦਮਾਨਾਭਨ ਇਸ ਦੀ ਇਕ ਉਦਾਹਰਣ ਹੈ। ਹਾਥੀ, ਪੁਰਾਣੇ ਪਾਲਤੂਆਂ ਵਿਚੋਂ ਹੀ ਸੀ। ਪਰ ਜਦ ਉਹ ਵੱਡਾ ਹੋਇਆ ਤਾਂ ਉਹ ਬੰਦੇ ਮਾਰਨ ਦੀ ਪ੍ਰਵਿਰਤੀ ਨਾਲ ਭਰਪੂਰ ਸੀ। ਉਸ ਲਈ ਚਾਰਾ ਵੇਖ ਰਹੇ ਭੋਲੇ ਭਾਲੇ ਬੰਦਿਆਂ ਤੇ ਉਹ ਜਾ ਚੜ੍ਹਦਾ ਅਤੇ ਉਹਨਾਂ ਨੂੰ ਪੈਰਾਂ ਅਤੇ ਦੰਦਾਂ ਨਾਲ ਮਾਰ ਸੁੱਟਦਾ। ਉਸਨੇ ਜਦ ਛੇ ਬੰਦੇ ਮਾਰ ਦਿੱਤੇ ਤਾਂ ਮਹਾਵਤ ਨੇ ਫ਼ੈਸਲਾ ਕਰ ਲਿਆ ਕਿ ਉਸਨੂੰ ਮਾਰ ਦਿੱਤਾ ਜਾਵੇ। ਪਰ ਇਸ ਤੋਂ ਪਹਿਲਾਂ ਹੀ ਇਸ ਹਾਥੀ ਨੂੰ ਮੈਸੂਰ ਦੇ ਮਹਾਰਾਜੇ ਨੇ ਖ਼ਰੀਦ ਲਿਆ।

ਹੁਣ ਉਸਨੂੰ ਲੱਕੜ ਦੇ ਮੋਛੇ ਖਿੱਚਣ ਤੇ ਲਾ ਦਿੱਤਾ ਗਿਆ। ਇਸ ਨਾਲ ਵੀ ਉਹ ਸ਼ਾਂਤ ਨਾ ਹੋਇਆ। ਇਕ ਦਿਨ ਜਦੋਂ ਇਕ ਨੌਜਵਾਨ ਹਾਥੀਵਾੜਾ ਸਾਫ਼ ਕਰ ਰਿਹਾ ਸੀ, ਹਾਥੀ ਨੇ ਆਪਣਾ ਦੰਦ ਉਸ ਵਿਚੋਂ ਲੰਘਾ ਦਿੱਤਾ। ਇੰਜ ਹੀ ਉਸਨੂੰ ਚੁੱਕ ਕੇ ਉਹ ਦਰਿਆ ਵੱਲ ਨੂੰ ਹੋ ਤੁਰਿਆ। ਇਥੇ ਉਹ ਨੌਜਵਾਨ ਨੂੰ ਘੜੀ ਮੁੜੀ ਜ਼ਮੀਨ ਤੇ ਸੁੱਟਦਾ ਘਸੀਟੀ ਫਿਰਦਾ ਸੀ। ਜਦੋਂ ਮਹਾਵਤ ਉਸ ਪਾਸ ਪੁੱਜਾ ਤਾਂ ਉਸਨੇ ਕੋਈ ਜ਼ਿਦ ਨਾ ਕੀਤੀ ਅਤੇ ਉਸਦਾ ਆਖਾ ਚੁੱਪਚਾਪ ਮੰਨਣ ਲੱਗਾ। ਉਸਦੇ ਦੰਦਾਂ ਉਤੋਂ ਅਜੇ ਵੀ ਲਹੂ ਥੱਲੇ ਡਿੱਗ ਰਿਹਾ ਸੀ।

ਅਕਬਰ ਦਾ ਇਕ ਦਰਬਾਰੀ ਬੀਰਬਲ 1583 ਵਿਚ ਇਕ ਪਾਗਲ ਹਾਥੀ ਦੇ ਹੱਲੇ ਦਾ ਸ਼ਿਕਾਰ ਹੋਇਆ ਦੱਸਿਆ ਜਾਂਦਾ ਹੈ। ਦੱਸਦੇ ਨੇ ਕਿ ਅਕਬਰ ਆਪ ਹਾਥੀ ਅਤੇ ਬੀਰਬਲ ਵਿਚਕਾਰ ਆਣ ਖਲੋਤਾ ਸੀ ਜਿਸ ਕਰਕੇ ਬੀਰਬਲ ਦਾ ਬਚਾਅ ਹੋ ਗਿਆ।

1960 ਵਿਚ ਪੱਛਮੀ ਜਰਮਨੀ ਵਾਸੀ ਫ਼ਰਿਟਜ਼ ਕਰੌਂਪ ਆਪਣੇ ਸਥਾਨਕ ਯੂਰਪੀ ਸਾਥੀ ਰੈਡਕਲਿਫ਼ ਨਾਲ ਓਟਾਕਮੰਡ ਤੋਂ ਕੋਈ 16 ਕਿਲੋਮੀਟਰ ਨੀਲਗਿਰੀ ਦੀਆਂ

ਪਹਾੜੀਆਂ ਵਿਚ ਅਨਾਇਕੁੱਟੀ ਖੇਤਰ ਦੇ ਜੰਗਲਾਂ ਵਿਚ ਫਿਰ ਰਿਹਾ ਸੀ। ਉਹ ਜੰਗਲੀ ਜੀਵਾਂ ਖ਼ਾਸ ਕਰਕੇ ਚੀਤੇ ਅਤੇ ਹਾਥੀ ਵਿਚ ਰੁਚੀ ਰਖਦੇ ਸਨ। ਕਰੌਂਪ 53 ਸਾਲ ਦਾ ਸੀ। ਥੋੜ੍ਹੇ ਸਮੇਂ ਲਈ ਉਹ ਦੱਖਣ-ਪੱਛਮੀ ਅਫ਼ਰੀਕਾ ਵਿਚ ਵਿੰਡਹਾਕ ਥਾਂ ਤੇ ਰਿਹਾ ਸੀ ਅਤੇ ਇਯ ਵੇਲੇ ਨੈਪਾਲ, ਭਾਰਤ ਅਤੇ ਹੋਰ ਦੇਸ਼ਾਂ ਵਿਚ ਏਸ਼ੀਆਈ ਜੀਵਾਂ ਦੇ ਅਧਿਅਨ ਲਈ ਆਇਆ ਹੋਇਆ ਸੀ। ਉਹ ਜਾਨਵਰਾਂ ਦੇ ਚਿਤਰ ਵੀ ਬਣਾਉਂਦਾ ਸੀ।

28 ਜੁਲਾਈ ਦੀ ਸ਼ਾਮ ਨੂੰ ਸਾਢੇ ਛੇ ਕੁ ਵਜੇ ਦੋਹਾਂ ਸੈਲਾਨੀਆਂ ਨੇ ਨੇੜੇ ਦੇ ਜੰਗਲ ਵਿਚ ਹਾਥੀਆਂ ਵਲੋਂ ਬਾਂਸ ਦੇ ਬੂਟੇ ਭੰਨਣ ਦੀ ਆਵਾਜ਼ ਸੁਣੀ। ਉਹ ਬੇਲੇ ਦੇ ਅੰਦਰ ਚਲੇ ਗਏ ਅਤੇ ਉਥੇ ਇਕ ਹਾਥੀ ਉਹਨਾਂ ਦੀ ਨਜ਼ਰ ਪਿਆ। ਕਰੌਂਪ ਨੇ ਆਪਣੀ ਦੂਰਬੀਨ ਹਾਥੀ ਤੇ ਬੀੜ ਦਿੱਤੀ ਅਤੇ ਉਸਦੀਆਂ ਹਰਕਤਾਂ ਵੇਖਣ ਲੱਗਾ। ਹਾਥੀ ਕਰੀਬ 13 ਮੀਟਰ ਅੱਗੇ ਸੀ। ਅਚਾਨਕ ਉਹ ਪਿੱਛੇ ਨੂੰ ਮੁੜਿਆ ਅਤੇ ਬੰਦਿਆਂ ਤੇ ਟੁੱਟ ਪਿਆ। ਉਹਨਾਂ ਦੌੜਨ ਦਾ ਯਤਨ ਕੀਤਾ ਪਰ ਹਾਥੀ ਤਿੱਖਾ ਸੀ। ਉਸਨੇ ਕਰੌਂਪ ਨੂੰ ਕਾਬੂ ਕਰਕੇ ਦੰਦਾਂ ਨਾਲ ਮਾਰ ਮੁਕਾਇਆ। ਫਿਰ ਉਹ ਲਾਸ਼ ਦੇ ਉਤੇ ਖੜੋਤਾ ਰਿਹਾ। ਰੈਡਕਲਿਫ਼ ਇਕੱਲਾ ਰਹਿ ਗਿਆ ਸੀ। ਮਰੇ ਹੋਈ ਸਾਥੀ ਨੂੰ ਛੱਡ ਕੇ ਉਹ ਜੀਪ ਵਿਚ ਬਹਿ ਗਿਆ ਅਤੇ ਸਹਾਇਤਾ ਲਈ ਅਨਾਇਕੁੱਟੀ ਪਿੰਡ ਨੂੰ ਚਲ ਪਿਆ। ਰਾਤ ਪੈ ਚੁੱਕੀ ਸੀ। ਇਸ ਕਰਕੇ ਅਗਲੇ ਦਿਨ ਦੀ ਉਡੀਕ ਕਰਨੀ ਪੈ ਗਈ।

ਸਵੇਰ ਵੇਲੇ, ਇਕ ਜੰਗਲੀ ਸੁਰੱਖਿਆ ਗਾਰਦ ਨਾਲ ਰੈਡਕਲਿਫ਼ ਉਸ ਥਾਂ ਪੁੱਜਾ। ਉਨ੍ਹਾਂ ਦੇ ਨਾਲ ਇਕ ਜੰਗਲੀ ਮਾਹਰ ਅਤੇ 15 ਬੰਦੇ ਪਿੰਡ ਦੇ ਸਨ। ਹਾਥੀ ਅਜੇ ਵੀ ਆਪਣੇ ਸ਼ਿਕਾਰ ਦੀ ਲਾਸ਼ ਕੋਲ ਖੜ੍ਹਾ ਸੀ। ਉਹਨਾਂ ਹਾਥੀ ਨੂੰ ਪਰ੍ਹੇ ਭਜਾ ਦਿੱਤਾ। ਲਾਸ਼ ਪਿੱਠ ਭਾਰ ਪਈ ਸੀ। ਛਾਤੀ ਦੇ ਖੱਬੇ ਪਾਸੇ ਹਾਥੀ ਦੇ ਦੰਦ ਨਾਲ ਵੱਡੀ ਮੋਰੀ ਹੋਈ ਪਈ ਸੀ।

ਇਕ ਵਾਰ ਯੁਗਾਂਡਾ ਦੇ ਕੌਮੀ ਪਾਰਕ ਵਿਚ ਗਿਆ ਇਕ ਜਰਮਨ ਆਪਣੀ ਕਾਰ 'ਚੋਂ ਉੱਤਰ ਕੇ ਇਕ ਹਾਥੀ ਦੇ ਫ਼ੋਟੋ ਖਿੱਚਣ ਲੱਗਾ। ਹਾਥੀ ਨੇ ਉਸਤੇ ਹੱਲਾ ਬੋਲ ਦਿੱਤਾ ਅਤੇ ਉਹ ਨੇੜੇ ਦੀਆਂ ਝਾੜੀਆਂ ਵੱਲ ਬਚਾਓ ਲਈ ਨੱਸ ਪਿਆ। ਹਾਥੀ ਨੇ ਝਾੜੀ ਵਿਚੋਂ ਹੀ ਉਸਨੂੰ ਜਾ ਫੜਿਆ ਅਤੇ ਤਿੰਨ ਵਾਰ ਹਵਾ ਵਿਚ ਉਛਾਲਿਆ। ਫਿਰ ਉਸਨੂੰ ਦੰਦ ਚੋਭਣੇ ਸ਼ੁਰੂ ਕਰ ਦਿੱਤੇ। ਫ਼ੋਟੋਗ੍ਰਾਫਰ ਦੀ ਕਿਸਮਤ ਚੰਗੀ ਸੀ ਤੇ ਅਜੇ ਉਹਦਾ ਦਾਣਾ ਪਾਣੀ ਹੈ ਸੀ, ਉਹ ਬਚ ਗਿਆ ਪਰ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਉਸਦੀ ਛਾਤੀ ਦੀ ਇਕ ਹੱਡੀ ਟੁੱਟੀ ਪਈ ਸੀ ਅਤੇ ਦੰਦ ਨਾਲ ਪੱਟ ਉਤੇ ਹੋਇਆ ਵੱਡਾ ਜ਼ਖ਼ਮ ਸੀ।

ਮਈ 1968 ਵਿਚ ਉੱਤਰ ਪ੍ਰਦੇਸ਼ ਦੇ ਤਰਾਈ ਇਲਾਕੇ ਵਿਚ ਮੈਂ ਜੰਗਲੀ ਹਾਥੀਆਂ ਦੇ ਅਧਿਅਨ ਲਈ ਫ਼ਿਰਦਾ ਪਿਆ ਸੀ। ਇਹਨਾਂ ਵਿਚੋਂ ਕੁਝ ਇਕ ਨੇ ਇਲਾਕੇ ਵਿਚ ਸਹਿਮ ਪਾ ਰਖਿਆ ਸੀ—ਕੋਈ ਚਾਰ ਬੰਦੇ ਵੀ ਜਾਨ ਗੁਆ ਬੈਠੇ ਸਨ—ਮੈਨੂੰ ਵੀ ਬਹੁਤ ਧਿਆਨ ਨਾਲ ਵਿਚਰਣ ਦੀ ਚਿਤਾਵਨੀ ਦਿੱਤੀ ਗਈ ਸੀ। ਮੇਰੇ ਕਾਫ਼ਲੇ ਕੋਲ ਦੋ 16 ਮਿਲੀਮੀਟਰ ਦੇ ਚਲੰਤ ਕੈਮਰੇ ਅਤੇ ਚਾਰ ਸਾਧਾਰਣ

ਕੈਮਰੇ ਸਨ ਤਾਂ ਜੋ ਅਸੀਂ ਕੰਮ ਨੂੰ ਚੰਗੀ ਤਰ੍ਹਾਂ ਕਰ ਸਕੀਏ। ਸਾਡੇ ਕੋਲ ਦੂਰੋਂ ਫ਼ੋਟੋ ਖਿੱਚਣ ਵਾਲੇ ਸ਼ਕਤੀਸ਼ਾਲੀ ਸ਼ੀਸ਼ੇ ਵੀ ਸਨ। ਸਾਡੇ ਕੋਲ ਜੀਪ ਜਾਂ ਕੋਈ ਹੋਰ ਆਵਾਜਾਈ ਦਾ ਸਾਧਨ ਨਹੀਂ ਸੀ ਅਤੇ ਬਹੁਤਾ ਕੰਮ ਅਸੀਂ ਪੈਦਲ ਹੀ ਕਰਦੇ ਸਾ। ਜਾਂ ਫ਼ਿਰ ਸਾਡੇ ਕੋਲ ਇਕ ਪਾਲਤੂ ਹਥਣੀ ਸੀ ਜੋ ਜੰਗਲਾਤ ਵਿਭਾਗ ਦੀ ਸੀ। ਕਈ ਵਾਰ ਸਾਡੇ ਪਿੱਛੇ ਮਸਤੇ ਹਾਥੀ ਲੱਗ ਜਾਂਦੇ। ਉਨ੍ਹਾਂ ਦੀਆਂ ਆਦਤਾਂ ਦਾ ਗਿਆਨ ਸਾਡੇ ਲਈ ਇਥੇ ਲਾਹੇਵੰਦਾ ਸਿੱਧ ਹੋ ਰਿਹਾ ਸੀ। ਇਸ ਕਰਕੇ ਅਸੀਂ ਆਪਣੇ ਆਪ ਨੂੰ ਅਤੇ ਆਪਣੇ ਸਾਮਾਨ ਨੂੰ ਬਚਾਉਂਦੇ ਹੋਏ ਆਪਣਾ ਕੰਮ ਕਰੀ ਜਾ ਰਹੇ ਸਾਂ।

3 ਅਪਰੈਲ ਨੂੰ ਜਦੋਂ ਦਿਨ ਦਾ ਕੰਮ ਮੁਕਾ ਬੈਠੇ, ਜੰਗਲ ਦੇ ਠੇਕੇਦਾਰਾਂ ਵਲੋਂ ਲਾਏ ਗਏ ਮਜ਼ਦੂਰਾਂ ਨੇ ਕੁਝ ਲੱਕੜਾਂ ਇਕੱਠੀਆਂ ਕੀਤੀਆ ਅਤੇ ਆਪਣੇ ਕੁਆਟਰਾਂ ਵੱਲ ਤੁਰ ਪਏ। ਇਹ ਧਮਰੀਆ ਚੌਂਕ ਨੇੜੇ ਘਾਹਫੂਸ ਦੀਆਂ ਝੁੱਗੀਆਂ ਹੀ ਸਨ। ਸ਼ਾਮ ਦਾ ਵੇਲਾ ਸੀ ਅਤੇ ਮਜ਼ਦੂਰਾਂ ਨੂੰ ਪਤਾ ਸੀ ਕਿ ਹਾਥੀ ਕਿਤੇ ਨੇੜੇ ਤੇੜੇ ਹੀ ਚੁਗਦੇ ਹੋਣਗੇ। ਇਥੋਂ ਤੱਕ ਕਿ ਸੜਕ ਦੇ ਦੋਵੇਂ ਪਾਸੇ ਬੂਟੇ ਭੰਨਦਿਆਂ ਦੀਆਂ ਆਵਾਜ਼ਾ ਵੀ ਉਹਨਾਂ ਨੂੰ ਸੁਣਾਈ ਦੇ ਰਹੀਆਂ ਸਨ। ਮਜ਼ਦੂਰਾਂ ਕੋਲ ਇਕ ਖ਼ਾਲੀ ਪੀਪਾ ਵੀ ਸੀ। ਉਨ੍ਹਾਂ ਨੇ ਇਹ ਪੀਪਾ ਖੜਕਾਉਂਦਾ ਸ਼ੁਰੂ ਕਰ ਦਿੱਤਾ ਤੇ ਨਾਲ ਹੀ ਰੌਲੀ ਪਾਉਣ ਲੱਗ ਪਏ। ਕੁਝ ਹਾਥੀ ਡਰ ਗਏ। ਕੁਝ ਤਾਂ ਅੱਗੇ ਸੜਕ 'ਤੇ ਦੌੜਨ ਲੱਗੇ। ਥੋੜ੍ਹਾ ਅੱਗੇ ਜਾ ਕੇ ਇਕ ਹਥਣੀ ਪਿੱਛੇ ਨੂੰ ਮੁੜੀ ਅਤੇ ਮਜ਼ਦੂਰਾਂ ਨੂੰ ਪੈ ਗਈ। ਉਹ ਉੱਚੀ ਉੱਚੀ ਚਿੰਘਾੜ ਰਹੀ ਸੀ। ਝੁੰਡ ਦੇ ਹੋਰ ਹਾਥੀ ਵੀ ਉਸਦੇ ਹਮਲੇ ਵਿਚ ਆਣ ਰਲੇ। ਮਜ਼ਦੂਰਾਂ ਨੇ ਲੱਕੜਾਂ ਦੇ ਗੱਠੇ ਸੁੱਟੇ ਅਤੇ ਜਾਨਾਂ ਬਚਾਉਣ ਲਈ ਭੱਜ ਉੱਠੇ। ਦੋ ਦੀ ਕਿਸਮਤ ਮਾੜੀ ਸੀ। ਉਹਨਾਂ ਦੀਆਂ ਝੁੱਗੀਆਂ ਜ਼ਰਾ ਦੂਰ ਸਨ। ਅੱਠਾਂ ਵਿਚੋਂ ਕੇਵਲ ਛੇ ਹੀ ਇਥੇ ਠੀਕ ਠਾਕ ਪੁੱਜੇ। ਉਹ ਏਨੇ ਡਰੇ ਹੋਏ ਸਨ ਕਿ ਜਾ ਕੇ ਆਪਣੇ ਸਾਥੀਆਂ ਦੀਆਂ ਲਾਸ਼ਾਂ ਵੇਖਣ ਦਾ ਹੀਆ ਵੀ ਨਾ ਕਰ ਸਕੇ। ਸਵੇਰ ਵੇਲੇ ਇਕ ਟੋਲਾ ਬਾਹਰ ਨਿਕਲਿਆ। ਇਕ ਲਾਸ਼ ਤਾਂ ਬੁਰੀ ਤਰ੍ਹਾਂ ਘਚੋਲੀ ਅਤੇ ਪਾੜੀ ਹੋਈ ਸੀ। ਮੈਨੂੰ ਦੱਸਿਆ ਗਿਆ ਕਿ ਕਈ ਥਾਵਾਂ ਤੋਂ ਮਾਸ ਲੱਥ ਚੁੱਕਾ ਸੀ।

ਛਾਪੇਵਾਲਾ ਨੇੜੇ ਭਾਬਰ ਖੇਤਰ ਵਿਚ ਘਾਹ ਦੀ ਕਟਾਈ ਦਾ ਕੰਮ ਚਲ ਰਿਹਾ ਸੀ। ਮਜ਼ਦੂਰਾਂ ਵਿਚ ਕੁਝ ਔਰਤਾਂ ਵੀ ਸਨ। ਇਕ ਦਿਨ ਇਨ੍ਹਾਂ ਵਿਚੋਂ ਤਿੰਨ ਔਰਤਾਂ ਨੇੜੇ ਦੇ ਡੀਪੂ ਵੱਲ ਘਾਹ ਲੈ ਜਾ ਰਹੀਆਂ ਸਨ। ਉਹਨਾਂ ਦੀਆਂ ਪੰਡਾਂ ਵੱਡੀਆਂ ਸਨ, ਘਾਹ ਹੇਠਾਂ ਨੂੰ ਲਮਕ ਰਿਹਾ ਸੀ, ਸਿਰ ਅਤੇ ਅੱਖਾਂ ਨੂੰ ਓਹਲਾ ਹੋਇਆ ਪਿਆ ਸੀ ਅਤੇ ਉਹਨਾਂ ਨੂੰ ਮਸਾਂ ਮਸਾਂ ਹੀ ਰਸਤਾ ਵਿਖਾਈ ਦਿੰਦਾ ਸੀ। ਉਸੇ ਰਾਹ ਪਾਣੀ ਲੱਭਦਾ ਹਾਥੀ ਵੀ ਤੁਰਿਆ ਆਉਂਦਾ ਸੀ ਜਿਹੜਾ ਉਹਨਾਂ ਨੂੰ ਵਿਖਾਈ ਨਹੀਂ ਸੀ ਦੇ ਰਿਹਾ। ਉਹਨਾਂ ਵਿਚੋਂ ਇਕ, ਹਾਥੀ ਨਾਲ ਜਾ ਟਕਰਾਈ, ਜਿਸਨੇ ਇਕਦਮ ਉਸਨੂੰ ਥੱਲੇ ਸੁੱਟ ਲਿਆ ਅਤੇ ਮਸਲ ਸੁੱਟਿਆ।

ਇਕ ਵਾਰੀ, ਹਾਥੀਆਂ ਦਾ ਇਕ ਝੁੰਡ ਇਕ ਖੇਤ ਨੂੰ ਉਜਾੜ ਰਿਹਾ ਸੀ। ਮਾਲਕ ਨੇ ਬਾਰੂਦੀ ਪਟਾਕੇ ਚਲਾ ਕੇ ਉਨ੍ਹਾਂ ਨੂੰ ਭਜਾ ਦਿੱਤਾ। ਇਕ ਹਾਥੀ ਨੂੰ, ਇਸ ਕਿਰਿਆ

ਵਿਚ ਜ਼ਖ਼ਮ ਹੋ ਗਿਆ। ਉਹ ਭੜਕ ਪਿਆ ਅਤੇ ਜੰਗਲ ਵਿਚ ਮਿਲੇ ਪਹਿਲੇ ਬੰਦੇ ਨੂੰ ਹੀ ਉਸ ਜਾ ਢਾਹਿਆ ਅਤੇ ਮਾਰ ਸੁੱਟਿਆ।

ਸਾਧਾਰਣ ਹਾਲਤ ਵਿਚ ਹਾਥੀ ਮਨੁੱਖ 'ਤੇ ਹੱਲਾ ਨਹੀਂ ਕਰਦਾ। ਹਾਥੀਆਂ ਨੂੰ ਬੰਦੂਕ ਦਾ ਵੀ ਪਤਾ ਹੈ। ਜੇ ਕੋਈ ਕੱਚਾ ਸ਼ਿਕਾਰੀ ਹਾਥੀ ਨੂੰ ਜ਼ਖ਼ਮੀ ਕਰੇ, ਹਾਥੀ ਮਰੇ ਨਾ ਤਾਂ ਉਹ ਗੋਲੀ ਨਾਲੋਂ ਵੀ ਛੇਤੀ ਸ਼ਿਕਾਰੀ 'ਤੇ ਆਣ ਚੜ੍ਹਦਾ ਹੈ। ਅਫ਼ਰੀਕੀ ਜੰਗਲਾਂ ਵਿਚ ਹਾਥੀ ਦੰਦ ਦੀ ਭਾਲ ਵਿਚ ਨਿਕਲੇ ਚਾਰ ਜਣੇ, ਹਾਥੀਆਂ ਦੇ ਇਕ ਚੁਗਦੇ ਝੁੰਡ ਕੋਲ ਆਣ ਨਿਕਲੇ। ਉਹਨਾਂ ਵਿਚੋਂ ਇਕ ਨੇ ਨੇੜੇ ਦੇ ਹਾਥੀ ਤੇ ਨਿਸ਼ਾਨਾ ਬੰਨ੍ਹ ਕੇ ਗੋਲੀ ਦਾਗ ਦਿੱਤੀ। ਹਾਥੀ ਨੂੰ ਸੱਟ ਤਾਂ ਥੋੜ੍ਹੀ ਲੱਗੀ ਪਰ ਉਸਨੇ ਬਹੁਤ ਗੁੱਸੇ ਵਿਚ ਇਨ੍ਹਾਂ 'ਤੇ ਹੱਲਾ ਕਰ ਦਿੱਤਾ। ਤਦ ਇਹ ਚਾਰੇ ਹੀ ਬਿਨਾਂ ਸੋਚੇ ਸਮਝੇ ਉਸ ਉਤੇ ਗੋਲੀਆਂ ਵਰ੍ਹਾਉਣ ਲੱਗ ਪਏ। ਉਹ ਕੁਝ ਵੀ ਨਾ ਕਰ ਸਕੇ। ਪਿਛੋਂ ਉਹ ਬੋਟੀ ਬੋਟੀ ਹੋਏ ਮਾਸ ਦੇ ਚਾਰ ਢੇਰਾਂ ਦੇ ਰੂਪ ਵਿਚ ਹੀ ਲੱਭੇ। ਨੇੜੇ ਹੀ ਉਹਨਾਂ ਦੇ ਸ਼ਿਕਾਰ ਦੀ ਵੱਡੀ ਲਾਸ਼ ਪਈ ਸੀ ਜਿਸ ਵਿਚ ਗੋਲੀਆਂ ਦੇ 34 ਨਿਸ਼ਾਨ ਸਨ।

ਉੜੀਸਾ ਦੇ ਚੱਕਪਾੜਾ ਫ਼ਿਰਕਾ ਦੇ ਜੰਗਲਾਂ ਵਿਚ ਇਕ ਵਾਰ ਇਕ ਪਾਗਲ ਹਾਥੀ ਨੇ ਦੋ ਹਫ਼ਤਿਆਂ ਵਿਚ ਵੀਹ ਬੰਦੇ ਮਾਰ ਸੁੱਟੇ ਸਨ। ਉਸਨੇ ਕਈ ਜਾਨਵਰ ਵੀ ਮਾਰੇ ਸਨ। ਇਸ ਕਰਕੇ ਫ਼ੁਲਵਾਨੀ ਦੇ ਪੁਲਿਸ ਕਪਤਾਨ ਨੂੰ ਬੰਦੇ ਦੇ ਕੇ ਇਸਦੇ ਮਾਰਨ ਲਈ ਭੇਜਿਆ ਗਿਆ। ਜਦੋਂ ਬੰਦੇ ਲੁੱਕਦੇ ਛਿਪਦੇ ਅੱਗੇ ਵਧ ਰਹੇ ਸਨ, ਸ਼ਿਕਾਰ ਦੀ ਭਾਲ ਕਰ ਰਹੇ ਸਨ ਤਾਂ ਅਚਾਨਕ ਹੀ ਇਹ ਹਾਥੀ ਉਨ੍ਹਾਂ ਉਤੇ ਆ ਚੜ੍ਹਿਆ। ਉਹ ਜਿਧਰ ਮੂੰਹ ਆਇਆ, ਭੱਜ ਉਠੇ। ਕਪਤਾਨ ਅਤੇ ਕੁਝ ਹੋਰ ਬੰਦੇ ਇਸ ਭੱਜਾ ਦੌੜੀ ਵਿਚ ਜ਼ਖ਼ਮੀ ਹੋ ਗਏ। ਕਪਤਾਨ ਨੂੰ ਤਾਂ ਰਾਤ ਦਰਖ਼ਤ 'ਤੇ ਹੀ ਕੱਟਣੀ ਪਈ। ਬਾਅਦ ਵਿਚ ਬਹੁਤ ਜ਼ਖ਼ਮਾਂ ਕਰਕੇ ਉਸਨੂੰ ਹਸਪਤਾਲ ਦਾਖ਼ਲ ਕਰਾਉਣਾ ਪਿਆ। ਸਰਕਾਰ ਨੇ ਇਸ ਹਾਥੀ ਨੂੰ ਮਾਰਨ ਵਾਸਤੇ ਹਜ਼ਾਰ ਰੁਪਏ ਇਨਾਮ ਦੇਣ ਦਾ ਐਲਾਨ ਕੀਤਾ।

ਪ੍ਰਾਚੀਨ ਭਾਰਤ ਵਿਚ ਸਜ਼ਾ ਦੇਣ ਦਾ ਇਕ ਢੰਗ ਇਹ ਵੀ ਸੀ ਕਿ ਦੋਸ਼ੀ ਨੂੰ ਹਾਥੀ ਦੇ ਪੈਰਾਂ ਹੇਠ ਮਸਲਿਆ ਜਾਵੇ। ਇਸ ਤਰ੍ਹਾਂ ਦੀ ਮੌਤ ਦੀ ਸਜ਼ਾ ਦਾ ਵਿਉਰਾ ਇਤਿਹਾਸ ਦੀਆਂ ਪੁਸਤਕਾਂ ਵਿਚ ਬਹੁਤ ਮਿਲਦਾ ਹੈ। ਇਸ ਦੀ ਗਵਾਹੀ ਪੱਥਰ ਤੇ ਉਕਰੀਆਂ ਮੂਰਤਾਂ ਤੋਂ ਵੀ ਮਿਲਦੀ ਹੈ। ਕੋਨਾਰਕ ਦੇ ਮੰਦਰ ਦੇ ਇਕ ਦਰਵਾਜ਼ੇ ਉਤੇ, ਬੜਾ ਵੱਡਾ ਪੱਥਰ ਦਾ ਬੁੱਤ ਹੈ ਜਿਸ ਵਿਚ ਹਾਥੀ ਬੰਦਿਆਂ ਨੂੰ ਮਸਲ ਕੇ ਮਾਰਦਾ ਵਿਖਾਇਆ ਗਿਆ ਹੈ। ਉੜੀਸਾ ਦੇ ਬਹਾਦਰ ਰਾਜੇ, ਨਰਸਿੰਘ ਦੇਵ (1238-64 ਈਸਵੀ) ਨੇ ਇਹ ਮੂਰਤੀ ਲੋਕਾਂ ਨੂੰ ਚਿਤਾਵਨੀ ਦੇਣ ਵਾਸਤੇ ਬਣਵਾਈ ਸੀ। ਉਸਦਾ ਇਹ ਫ਼ੈਸਲਾ ਸੀ ਕਿ ਜੇ ਕੋਈ ਬੰਦਾ ਮਨ ਵਿਚ ਮੈਲ ਲੈ ਕੇ ਸੂਰਜ ਦੇਵਤਾ ਸਾਮ੍ਹਣੇ ਆਵੇ ਤਾਂ ਉਸਦਾ ਹਾਲ ਇਸ ਮੂਰਤੀ ਦੀ ਚੇਤਾਵਨੀ ਵਾਂਗ ਹੀ ਹੋਵੇਗਾ। ਇਸੇ ਮੰਦਰ ਵਿਚ ਇਕ ਹੋਰ ਪੱਥਰ ਦੀ ਮੂਰਤੀ ਹੈ ਜਿਸ ਵਿਚ ਹਾਥੀ ਨੂੰ ਲੜਾਈ ਦੇ ਮੈਦਾਨ ਵਿਚ ਵਿਖਾਇਆ ਗਿਆ ਹੈ। ਹਾਥੀ ਨੇ ਦੁਸ਼ਮਣ ਦੇ ਇਕ ਸਿਪਾਹੀ ਨੂੰ ਸੁੰਡ ਨਾਲ ਚੁੱਕਿਆ ਹੋਇਆ ਹੈ ਅਤੇ ਉਸਨੂੰ ਉਹ

ਜ਼ਮੀਨ ਤੇ ਸੁੱਟਣ ਹੀ ਵਾਲਾ ਹੈ।

ਗੌਤਮ ਦਾ ਇਕ ਚਚੇਰਾ ਭਰਾ ਦੇਵਦੱਤ ਉਸ ਤੋਂ ਈਰਖਾ ਕਰਦਾ ਸੀ ਅਤੇ ਉਸਂ ਮਾਰਨ ਲਈ ਲਗਾਤਾਰ ਯਤਨਸ਼ੀਲ ਸੀ। ਇਕ ਵਾਰ ਉਸਨੇ ਉਸ ਤੇ ਇਕ ਪਾਗਲ ਹਾਥੀ ਵੀ ਛੱਡਿਆ ਸੀ। ਜਦੋਂ ਹਾਥੀ ਨੇ ਬੁੱਧ ਦੇ ਦਰਸ਼ਨ ਕੀਤੇ ਤਾਂ ਉਹ ਸ਼ਾਂਤ ਹੋ ਗਿਆ ਅਤੇ ਨਾਲ ਹੀ ਉਸਨੇ ਨਿਮਰਤਾ ਨਾਲ ਆਪਣਾ ਸਿਰ ਝੁਕਾ ਦਿੱਤਾ। ਇਹ ਘਟਨਾ ਅਜੰਤਾਂ ਦੀਆਂ ਗੁਫ਼ਾਵਾਂ ਵਿਚ ਇਕੱ ਥਾਂ ਉੱਕਰੀ ਵਿਖਾਈ ਗਈ ਹੈ। ਕ੍ਰਿਸ਼ਨ ਨੂੰ ਮਾਰਨ ਵਾਸਤੇ ਵੀ ਇਕ ਪਾਗਲ ਹਾਥੀ ਭੇਜਿਆ ਗਿਆ ਸੀ।

ਦਿੱਲੀ ਦੇ ਅਫ਼ਗਾਨ ਬਾਦਸ਼ਾਹ ਸਿਕੰਦਰ ਲੋਧੀ ਨੇ ਕਬੀਰ ਨੂੰ ਇਹ ਸਜ਼ਾ ਦਿੱਤੀ ਸੀ ਕਿ ਇਸਨੂੰ ਹਾਥੀ ਅੱਗੇ ਸੁੱਟਿਆ ਜਾਵੇ ਅਤੇ ਮਸਲ ਦਿੱਤਾ ਜਾਵੇ। ਪਰ ਕਬੀਰ ਦੇ ਸਾਮ੍ਹਣੇ ਹਾਥੀ ਲੇਲੇ ਵਾਂਗ ਨਮਰ ਹੋ ਗਿਆ ਅਤੇ ਸਿਰ ਝੁਕਾ ਕੇ ਉਸਦੇ ਨੇੜੇ ਬੈਠ ਗਿਆ।

## ਬੱਚਿਆਂ ਨਾਲ ਪਿਆਰ

ਬਹੁਤ ਸਾਰੇ ਜਾਨਵਰਾਂ ਵਿਚੋਂ ਹਾਥੀ ਹੀ ਸ਼ਾਇਦ ਸਭ ਤੋਂ ਵੱਧ ਸਿਆਣਾ ਅਤੇ ਵੰਸ਼-ਪਾਲਕ ਜਾਨਵਰ ਹੈ। ਹਥਣੀ ਦਾ ਬੱਚੇ ਨਾਲ ਪਿਆਰ ਮਨੁੱਖਾਂ ਵਰਗਾ ਹੀ ਹੈ, ਸਗੋਂ ਵੱਧ ਹੀ ਹੋਵੇਗਾ।

ਅਫ਼ਰੀਕਾ ਵਿਚ ਇਕ ਵਾਰ ਇਕ ਹਥਣੀ ਇਕ ਅਜਿਹੇ ਬੱਚੇ ਨੂੰ ਚੁੱਕੀ ਫਿਰਦੀ ਸੀ ਜੋ ਦੋ ਦਿਨ ਪਹਿਲਾਂ ਦਾ ਮਰਿਆ ਹੋਇਆ ਸੀ। ਜਦੋਂ ਉਸਨੇ ਕੁਝ ਖਾਣਾ ਪੀਣਾ ਹੁੰਦਾ ਸੀ ਤਾਂ ਇਸਨੂੰ ਥੱਲੇ ਰੱਖ ਦਿੰਦੀ ਤੇ ਫਿਰ ਚੁੱਕ ਕੇ ਤੁਰ ਪੈਂਦੀ।

ਹਥਣੀ ਦੇ ਬੱਚੇ ਪ੍ਰੀਤ ਪਿਆਰ ਦੀ ਇਕ ਹੋਰ ਉਦਾਹਰਣ ਲਾਂਯ ਕਾਰਪੋਰਲ ਬਾਟਲਮਿਓ ਨੇ ਰੀਕਾਰਡ ਕੀਤੀ ਹੈ। ਅਫ਼ਰੀਕਾ ਦੇ ਮਹਾਰਾਣੀ ਅਲੈਜ਼ਾਬਥ ਪਾਰਕ ਵਿਚ ਫਿਰਦਿਆਂ ਉਸਨੇ ਕਿਸੇ ਹਾਥੀ ਦੀ ਚੀਕ ਸੁਣੀ। ਫਿਰ ਉਸਨੇ ਕੋਈ ਇਕ ਸੈ ਮੀਟਰ ਦੂਰ ਹਾਥੀ ਵੀ ਵੇਖਿਆ। ਉਸਤੋਂ ਕੁਝ ਮੀਟਰ ਦੂਰ ਇਕ ਸ਼ੇਰ ਅਤੇ ਸ਼ੇਰਨੀ ਭੁੱਖ ਦੇ ਮਾਰੇ ਬੜੇ ਔਖੇ ਸਾਹ ਲੈ ਰਹੇ ਸਨ। ਉਨ੍ਹਾਂ ਦੀਆਂ ਜੀਭਾਂ ਬਾਹਰ ਲਮਕ ਰਹੀਆਂ ਸਨ। ਗੁੱਸੇ ਭਰੇ ਹਾਥੀ ਪਾਸ ਪੁੱਜਣ ਦੀ ਉਨ੍ਹਾਂ ਵਿਚ ਹਿੰਮਤ ਨਹੀਂ ਸੀ। ਉਹ ਉਥੇ ਡੇਢ ਘੰਟਾ ਰਹੇ। ਘੜੀ ਘੜੀ ਪਿਛੋਂ ਹਾਥੀ ਗੁੱਸੇ ਵਿਚ ਅੱਗੇ ਆਉਂਦਾ ਪਰ ਫਿਰ ਪਿੱਛੇ ਮੁੜ ਜਾਂਦਾ।

ਅਗਲੇ ਦਿਨ ਕਾਰਪੋਰਲ ਫਿਰ ਉਧਰ ਦੌਰੇ 'ਤੇ ਗਿਆ ਤਾਂ ਉਸਨੇ ਵੇਖਿਆ ਕਿ ਦੋਵੇਂ ਪਾਰਟੀਆਂ ਆਪਣੇ ਆਪਣੇ ਥਾਂ ਅਜੇ ਵੀ ਡਟੀਆਂ ਹੋਈਆਂ ਹਨ। ਹਾਥੀ ਤਾਂ ਹੁਣ ਤੱਕ ਕਾਫ਼ੀ ਥੱਕ ਚੁੱਕਾ ਸੀ ਅਤੇ ਸ਼ੇਰ ਹੋਰ ਨੇੜੇ ਹੋਈ ਜਾਂਦੇ ਸਨ। ਉਸਨੇ ਅੱਗੇ ਹੋਰ ਵੇਖਿਆ ਕਿ ਹਾਥੀ ਇਕ ਮਰੇ ਹੋਏ ਬੱਚੇ ਦੀ ਰੱਖਵਾਲੀ ਕਰ ਰਿਹਾ ਸੀ। ਤਿੰਨ ਦਿਨਾਂ ਦੀ ਘੇਰਾਬੰਦੀ ਪਿਛੋਂ ਸ਼ੇਰ ਚਲੇ ਗਏ। ਹਾਥੀ ਅਜੇ ਵੀ ਤਿੰਨ ਦਿਨ ਹੋਰ ਉਥੇ ਡਟਿਆ ਰਿਹਾ। ਇਸ ਪਿਛੋਂ ਹੀ ਉਹ ਗਿਆ।

ਹਥਣੀ ਨੂੰ ਬੱਚੇ ਤੋਂ ਵੱਖ ਹੁੰਦੇ ਵੇਖਣਾ ਦਿਲ ਹਿਲਾ ਦੇਣ ਵਾਲੀ ਝਾਂਕੀ ਹੁੰਦੀ

ਹੈ। ਬੱਚੇ ਦਾ ਡਡਿਆਉਣਾ ਬੜਾ ਮਾਰਮਿਕ ਲਗਦਾ ਹੈ। ਜੇ ਹਥਣੀ ਨੂੰ ਇਹ ਪਤਾ ਹੋਵੇ ਕਿ ਬੱਚਾ ਕਿਤੇ ਨੇੜੇ ਹੀ ਬੱਧਾ ਹੋਇਆ ਹੈ ਪਰ ਉਹ ਉਸਨੂੰ ਮਿਲ ਨਹੀਂ ਸਕਦੀ ਤਾਂ ਉਹ ਵੀ ਉੱਚੀ ਉੱਚੀ ਵੈਣ ਪਾਉਂਦੀ ਲਗਦੀ ਹੈ।

ਪਾਲਤੂ ਹਾਥੀ ਪਾਲਕਾਂ ਨਾਲ ਬੜੇ ਹਿਲੇ ਮਿਲੇ ਹੁੰਦੇ ਹਨ। ਉਹ ਮਨੁੱਖੀ ਬੱਚਿਆਂ ਨੂੰ ਵੀ ਬੜਾ ਪਿਆਰ ਕਰਦੇ ਹਨ। ਭਾਰਤ-ਭੂਟਾਨ ਸਰਹੱਦ ਨੇੜਿਓਂ ਫੜਿਆ ਇਕ ਸਾਲ ਦਾ ਬੱਚਾ ਅਮਰੀਕਾ ਦੇ ਸੇਂਟ ਲੂਈ ਚਿੜੀਆਘਰ ਵਿਚ ਭੇਜਿਆ ਜਾ ਰਿਹਾ ਸੀ। ਅਮਰੀਕਾ ਲਿਜਾਣ ਵਾਲੇ ਏਅਰ ਇੰਡੀਆ ਜਹਾਜ਼ ਵਿਚ ਚੜ੍ਹਾਉਣ ਲਈ ਜਦੋਂ ਇਸ ਨੂੰ ਦਮਦਾ ਹਵਾਈ ਅੱਡੇ 'ਤੇ ਲਿਆਂਦਾ ਗਿਆ ਤਾਂ ਇਸ ਨੂੰ ਜਹਾਜ਼ ਚੜ੍ਹਾਉਣ ਵਾਲਿਆਂ ਵਿਚ ਇਸਦੇ ਮਾਲਕ ਦਾ ਛੇ ਸਾਲਾ ਪੁੱਤਰ ਵੀ ਸੀ। ਹਾਥੀ ਬੱਚੇ ਨੇ ਇਸ ਮਨੁੱਖੀ ਬੱਚੇ ਨਾਲ ਉਸ ਵੇਲੇ ਗੂੜ੍ਹੇ ਪਿਆਰ ਦਾ ਪ੍ਰਗਟਾ ਕੀਤਾ।

ਜਦੋਂ ਬੱਚਾ ਹਾਥੀ ਪਿੰਜਰੇ ਵਿਚੋਂ ਜਹਾਜ਼ ਵਿਚ ਚੜ੍ਹਾਇਆ ਜਾ ਰਿਹਾ ਸੀ, ਘੜੀ ਮੁੜੀ ਉਹ ਆਪਣੀ ਸੁੰਡ ਬਾਹਰ ਕੱਢ ਕੇ ਮਾਲਕ ਦੇ ਬੱਚੇ ਦਾ ਹੱਥ ਫੜਦਾ ਅਤੇ ਆਪਣੇ ਵੱਲ ਖਿੱਚਦਾ। ਮਾਲਕ ਦਾ ਪੁੱਤਰ ਵੀ ਉਦਾਸ ਸੀ ਪਰ ਹਾਥੀ ਦੇ ਬੱਚੇ ਦੀਆਂ ਅੱਖਾਂ ਵਿਚ ਹੰਝੂ ਸਨ। ਜਦੋਂ ਜਹਾਜ਼ ਦੇ ਇੰਜਣ ਨੇ ਚੱਲਣ ਲਈ ਗੁਰ-ਗੁੜ ਕੀਤੀ ਤਾਂ ਹਾਥੀ ਦੇ ਬੱਚੇ ਨੇ ਉੱਚੀ ਉੱਚੀ ਰੋਣਾ ਸ਼ੁਰੂ ਕਰ ਦਿੱਤਾ।

ਕਮਲਾ ਸਰਕਸ ਦੀ ਹਥਣੀ ਲੱਛਮੀ ਦਾ ਕਿੱਸਾ ਤਾਂ ਹੋਰ ਵੀ ਦਿਲ ਹਿਲਾ ਦੇਣ ਵਾਲਾ ਹੈ। ਜਦੋਂ ਸਰਕਸ ਦੇ ਦਰਵਾਜ਼ੇ 'ਤੇ ਭੀੜ ਕਾਬੂ ਤੋਂ ਬਾਹਰ ਹੋ ਜਾਂਦੀ ਤਾਂ ਮੈਨੇਜਰ ਕਮਲਾ ਨੂੰ ਬੁਲਾਉਂਦਾ। ਉਹ ਆਉਂਦੀ ਅਤੇ ਸੁੰਡ ਦੇ ਹਲਕੇ ਜਿਹੇ ਲਾਠੀਚਾਰਜ ਨਾਲ ਭੀੜ ਨੂੰ ਖਿੰਡਾ ਦਿੰਦੀ। ਇਸ ਵਿਚ ਉਹ ਮਾਹਰ ਹੋ ਗਈ ਸੀ।

ਜਦੋਂ ਕੋਈ ਵੱਡਾ ਬੰਦਾ ਸਰਕਸ ਵਿਚ ਆਉਂਦਾ, ਲੱਛਮੀ ਉਸਦੇ ਗਲ ਹਾਰ ਪਾਉਂਦੀ। ਇਸ ਵਿਚ ਉਸਨੂੰ ਮਜ਼ਾ ਆਉਂਦਾ। ਕੈਂਪ ਵਿਚ ਰੋਜ਼ ਕੀਤੀ ਜਾਂਦੀ ਪੂਜਾ ਵਿਚ ਵੀ ਉਹ ਸ਼ਾਮਲ ਹੁੰਦੀ। ਜਦੋਂ ਟੱਲੀਆਂ ਦੀ ਆਵਾਜ਼ ਉਸਦੇ ਕੰਨੀਂ ਪੈਂਦੀ, ਉਹ ਆ ਕੇ ਸ਼ਰਧਾਲੂਆਂ ਵਿਚ ਖਲੋ ਜਾਦੀ ਅਤੇ ਪ੍ਰਸ਼ਾਦ ਵੰਡੇ ਜਾਣ ਤੱਕ ਖੜ੍ਹੀ ਰਹਿੰਦੀ।

ਇਹ ਸਿਆਣੀ ਹਥਣੀ ਮਣੀ ਨਾਂ ਦੇ ਇਕ ਹਾਥੀ ਨੂੰ ਦਿਲ ਦੇ ਬੈਠੀ। ਮਣੀ ਵੀ ਉਸ 'ਤੇ ਮਰਦਾ ਸੀ। ਉਹ ਈਰਖਾਲੂ ਵੀ ਸੀ ਅਤੇ ਲੱਛਮੀ ਦੇ ਹੋਰ ਹਾਥੀਆਂ ਨਾਲ ਘੁਸਰ ਮੁਸਰ ਕਰਨ ਤੋਂ ਚਿੜ੍ਹਦਾ ਸੀ। ਜੇ ਮਹਾਵਤ ਉਸਨੂੰ ਵੱਖਰੇ ਖੁੰਡੇ ਬੰਨ੍ਹਦਾ ਤਾਂ ਮਣੀ ਉੱਚੀ ਉੱਚੀ ਇਤਰਾਜ਼ ਕਰਦਾ। ਪਰ ਅੰਤ ਸਭ ਨੇ ਇਹ ਗੱਲ ਸਮਝ ਲਈ ਅਤੇ ਫਿਰ ਉਨ੍ਹਾਂ ਨੂੰ ਵੱਖ ਵੱਖ ਕਦੇ ਨਾ ਕੀਤਾ।

ਇਕ ਦਿਨ ਮਣੀ ਨੂੰ ਅਚਾਨਕ ਢਿੱਡ ਵਿਚ ਸੂਲ ਉੱਠਿਆ। ਉਸਦੇ ਠੀਕ ਹੋਣ ਲਈ ਹਰ ਹੀਲਾ ਵਰਤਿਆ ਗਿਆ ਪਰ ਸਫ਼ਲਤਾ ਨਾ ਮਿਲੀ। ਥੋੜ੍ਹੇ ਹੀ ਦਿਨਾਂ ਵਿਚ ਉਹਦੀ ਮੌਤ ਹੋ ਗਈ। ਲੱਛਮੀ ਲਈ ਇਹ ਬੜੀ ਵੱਡੀ ਸੱਟ ਸੀ। ਉਹ ਲਾਸ਼

ਕੋਲ ਖੜੀ ਨਿੱਕੀਆਂ ਅੱਖਾਂ ਵਿਚੋਂ ਵੱਡੇ ਵੱਡੇ ਹੰਝੂ ਕੇਰਦੀ ਰਹੀ। ਪਿਛੋਂ ਜਦੋਂ ਲਾਸ਼ ਚਲੇ ਗਈ ਤੇ ਅੰਤਮ ਰਸਮਾਂ ਹੋ ਗਈਆਂ ਤਾਂ ਵੀ ਲੱਛਮੀ ਆਪਣੇ ਵਿਛੜੇ ਸਾਥੀ ਦੇ ਖੁੰਡੇ ਦੁਆਲੇ ਫਿਰਦੀ ਅਤੇ ਉਸਦਾ ਮਨ ਨਾ ਪਰਚਦਾ। ਇਕ ਵਾਰ ਫਿਰ ਜਦੋਂ ਪੂਜਾ ਦੀਆ ਟੱਲੀਆਂ ਖੜਕੀਆਂ, ਸ਼ਰਧਾਲੂ ਇਕੱਠੇ ਹੋਏ, ਪਰ ਇੰਨੇ ਸਾਲਾਂ ਵਿਚ ਪਹਿਲੀ ਵਾਰ ਲੱਛਮੀ ਉਥੇ ਨਾ ਪੁੱਜੀ। ਉਸਨੇ ਪ੍ਰਸ਼ਾਦ ਵੀ ਲੈਣੋਂ ਨਾਂਹ ਕਰ ਦਿੱਤੀ। ਖਾਣ ਤੋਂ ਵੀ ਉਸਨੇ ਨਾਂਹ ਕਰ ਦਿੱਤੀ। ਮਣੀ ਦੇ ਮੌਤ ਤੋਂ ਚੌਦਾਂ ਦਿਨ ਪਿਛੋਂ ਹੀ ਉਹ ਵੀ ਮਰ ਗਈ।

## ਸੇਵਾ ਕਰਨ ਵਾਲਾ ਪਸ਼ੂ

ਜੰਗਲੀ ਹਾਥੀ ਕਈ ਵਾਰ ਖੇਤਾਂ ਲਈ ਬੜੇ ਖ਼ਤਰਨਾਕ ਹੁੰਦੇ ਹਨ ਅਤੇ ਨੁਕਸਾਨ ਕਰਦੇ ਹਨ ਪਰ ਠੀਕ ਤਰ੍ਹਾਂ ਸਿਧਾਇਆ ਹਾਥੀ ਬਹੁਤ ਹੀ ਵੱਡਾ ਸੇਵਾਦਾਰ ਹੁੰਦਾ ਹੈ। ਧਾਰਮਿਕ ਜਲੂਸਾਂ ਵਿਚ ਤਾਂ ਇਸਦਾ ਹੋਣਾ ਜ਼ਰੂਰੀ ਸਮਝਿਆ ਜਾਂਦਾ ਹੈ। ਹਾਥੀਆਂ ਦੀ ਵਰਤੋਂ ਵੱਡੀਆਂ ਖੇਡਾਂ ਵਿਚ ਵੀ ਹੁੰਦੀ ਹੈ।

ਬਰਤਾਨੀਆਂ ਦੇ ਭਾਰਤੀ ਰਾਜ ਦੇ ਪਹਿਲੇ ਸਮੇਂ ਵਿਚ ਹਾਥੀਆਂ ਨੂੰ ਜੰਗਲਾਂ ਦੀ ਸਫ਼ਾਈ ਅਤੇ ਢੋਆ-ਢੁਆਈ ਲਈ ਆਮ ਹੀ ਵਰਤਿਆ ਜਾਦਾ ਸੀ। ਆਸਾਮ ਦੇ ਚਾਹ ਦੇ ਬਾਗ਼ਾਂ ਵਾਲੇ ਇਸ ਨੂੰ ਇਸ ਕੰਮ ਲਈ ਵੀ ਵਰਤਦੇ ਸਨ। ਚਾਹ ਮਿਲਖਾਂ ਵਿਚ ਕਈ ਥਾਂਈ ਝੁੱਗੀਆਂ ਨੇੜੇ ਇਹੋ ਜਿਹੀਆਂ ਢਲਾਨਾਂ ਬਣੀਆਂ ਹੋਈਆਂ ਸਨ ਜਿਥੋਂ ਸਿੱਧੇ ਹੀ ਹਾਥੀ ਦੀ ਪਿੱਠ ਤੇ ਚੜ੍ਹਿਆ ਜਾ ਸਕਦਾ ਸੀ। ਆਸਾਮ ਜਾਂ ਉੱਤਰੀ ਬੰਗਾਲ ਦੇ ਖਿੱਤਿਆਂ ਵਿਚ ਹਰ ਜ਼ਿਲੇ ਦੇ ਅਧਿਕਾਰੀ ਪਾਸ ਉਸਦੇ ਅਮਲੇ ਫੈਲੇ ਅਤੇ ਉਸਦੇ ਸਭ ਲਟੇ ਪਟੇ ਨੂੰ ਦੌਰੇ ਸਮੇਂ ਚੁੱਕਣ ਲਈ ਹਾਥੀਆਂ ਦਾ ਕਾਫ਼ਲਾ ਹੋਇਆ ਕਰਦਾ ਸੀ।

ਜੰਗਲਾਂ ਵਿਚੋਂ ਲੱਕੜ ਚੁੱਕਣ ਜਾਂ ਖਿੱਚਣ ਲਈ ਹਾਥੀਆਂ ਨੂੰ ਕੰਮ 'ਤੇ ਲਾਇਆ ਜਾਂਦਾ ਹੈ। ਕੁਝ ਜੰਗਲਾਤ ਮਹਿਕਮੇ ਇਸ ਕੰਮ ਲਈ ਹਾਥੀ ਰੱਖਦੇ ਹਨ। ਇਕ ਪੂਰਾ ਪਲਿਆ ਹਾਥੀ 540 ਕਿਲੋ ਭਾਰ ਲੈ ਜਾ ਸਕਦਾ ਹੈ।

ਹਾਥੀ ਬੜੀ ਹੀ ਸਿਆਣਪ ਅਤੇ ਪ੍ਰਬੀਨਤਾ ਨਾਲ ਮੋਛੇ ਢੋਣ ਦਾ ਕੰਮ ਕਰਦੇ ਹਲ। ਆਸਾਮ ਦੇ ਜੰਗਲਾਂ ਵਿਚ ਕੰਮ ਕਰਦੇ ਹਾਥੀਆਂ ਬਾਰੇ ਸੁਰੇਸ਼ ਵੈਦ ਨੇ ਬੜੇ ਰੌਚਕ ਢੰਗ ਨਾਲ ਜ਼ਿਕਰ ਕੀਤਾ ਹੈ। ਉਹ ਲਿਖਦਾ ਹੈ :

— ਇਕ ਡੀਜ਼ਲ ਇੰਜਣ ਨੇ ਚਾਰ ਡੱਬੇ ਇਥੇ ਖੜੇ ਕੀਤੇ ਅਤੇ ਹਾਥੀਆਂ ਦਾ ਕੰਮ ਸ਼ੁਰੂ ਹੋ ਗਿਆ। ਪਹਿਲਾਂ ਇਕ ਹਾਥੀ ਗਿਆ ਤੇ ਇਕ ਡੱਬੇ ਪਿਛੇ ਅਗਲੇ ਪਾਸੇ ਖੜ੍ਹਾ ਹੋ ਗਿਆ। ਮਹਾਵਤ ਨੇ ਆਪਣੇ ਵੱਡੇ ਅੰਗੂਠੇ ਨਾਲ ਇਸ਼ਾਰਾ ਕੀਤਾ ਤਾਂ ਹਾਥੀ ਨੇ ਇਕ ਪਾਸੇ ਲਮਕਦਾ ਡੱਬੇ ਦਾ ਕਿੱਲ ਕੱਢਿਆ ਅਤੇ ਇਸ ਵਾਸਤੇ ਬਣੇ ਛੇਕ ਵਿਚ ਅੜਾ ਦਿਤਾ। ਫਿਰ ਉਹ ਦੂਜੇ ਪਾਸੇ ਗਿਆ ਅਤੇ ਦੂਜੇ ਕਿੱਲ ਨਾਲ ਵੀ ਉਸਨੇ ਉਵੇਂ ਹੀ ਕੀਤਾ। ਹੁਣ ਛੇ ਕੁ ਮੀਟਰ 'ਤੇ ਮੋਛਿਆਂ ਦੇ ਢੇਰ ਪਾਸ ਜੋ ਦੋ ਹਾਥੀ ਖੜੇ ਸਨ, ਨੇ ਸੁੰਡਾਂ ਨਾਲ ਇਕ ਸ਼ਤੀਰੀ ਚੁੱਕੀ ਅਤੇ ਟਰਾਲੇ ਤੱਕ ਲੈ

ਗਏ। ਸੱਜੇ ਪਾਸੇ ਵਾਲਾ ਹਾਥੀ ਅਹਿੱਲ 'ਖੜ੍ਹਾ ਸੀ ਅਤੇ ਸ਼ਤੀਰੀ ਉਸਨੇ ਫੜੀ ਹੋਈ ਸੀ, ਖੱਬੇ ਪਾਸੇ ਵਾਲਾ ਹਾਥੀ ਅੱਗੇ ਆਇਆ ਅਤੇ ਚੱਕਰ ਵਿਚ ਚਲਦਾ ਸ਼ਤੀਰੀ ਨੂੰ ਟਰਾਲੇ ਦੇ ਪਾਸੇ ਨਾਲ ਸਮਾਨਾਂਤਰ ਕਰ ਗਿਆ। ਇਸ ਪਿਛੋਂ ਦੋਹਾਂ ਨੇ ਇਕ ਇਕ ਸ਼ਤੀਰੀ ਫੜੀ, ਟਰਾਲੇ ਨਾਲ ਸਮਕੋਣ ਤੇ ਜ਼ਮੀਨ 'ਤੇ ਲਿਆ ਖੜ੍ਹੀ ਕੀਤੀ। ਇਸ ਪਿਛੋਂ ਉਨ੍ਹਾਂ ਪਹਿਲੀ ਸ਼ਤੀਰੀ ਦੋਹਾਂ ਸਿਰਿਆਂ ਤੋਂ ਫੜੀ ਅਤੇ ਟਰਾਲੇ ਨਾਲ ਖੜ੍ਹੀਆਂ ਦੋਹਾਂ ਸ਼ਤੀਰੀਆਂ ਨਾਲ ਬਣੀ ਢਲਾਨ ਤੇ ਚੜ੍ਹਾਉਣੀ ਸ਼ੁਰੂ ਕਰ ਦਿੱਤੀ। ਇਹ ਔਖੇ ਕੰਮ ਵਿਚ ਉਹ ਬੜੇ ਤਕੜੇ ਅਤੇ ਨਿਪੁੰਨ ਲੱਗ ਰਹੇ ਸਨ। ਇਸ ਸਭ ਉਨ੍ਹਾਂ ਦੇ ਸਖ਼ਤ ਜਬਾੜਿਆ ਤੋਂ ਪ੍ਰਤੱਖ ਸੀ। ਸਹਿਜੇ ਸਹਿਜੇ, ਇੰਚ ਇੰਚ ਕਰਕੇ, ਸ਼ਤੀਰੀ ਉੱਪਰ ਨੂੰ ਜਾ ਰਹੀ ਸੀ, ਅੰਤ ਆਖ਼ਰੀ ਧੱਕੇ ਨਾਲ ਉਹ ਟਰਾਲੇ ਵਿਚ ਜਾ ਡਿੱਗੀ। ਆਪਣੀ ਤਸੱਲੀ ਦੇ ਪ੍ਰਗਟਾਵੇ ਲਈ ਹੁਣ ਉਹ ਆਪਣੇ ਕੰਨ ਫੜਕਾ ਰਹੇ ਸਨ। ਪਰ ਕੰਮ ਅਜੇ ਮੁੱਕਾ ਨਹੀਂ ਸੀ। ਜ਼ਰੂਰੀ ਸੀ ਕਿ ਟਰਾਲੇ ਵਿਚ ਸ਼ਤੀਰੀ ਨੂੰ ਠੀਕ ਤਰ੍ਹਾਂ ਰੱਖਿਆ ਜਾਵੇ ਤਾਂ ਕਿ ਇਹ ਹੇਠਾਂ ਨੂੰ ਨਾ ਸਰਕੇ। ਇਸ ਨੂੰ ਇਧਰ ਉਧਰ ਖਿੱਚ ਕੇ ਉਹਨਾਂ ਉਹ ਵੀ ਕਰ ਦਿੱਤਾ। ਇਹ ਦੋਵੇਂ ਸਿਰੇ ਕਿੱਲਾਂ ਵਿਚ ਫਸਾ ਕੇ ਇਸਨੂੰ ਹੋਰ ਵੀ ਪੱਕਾ ਕਰ ਦਿੱਤਾ। ਇਹ ਮੋਛਾ ਕੋਈ 4320 ਕਿਲੋਗ੍ਰਾਮ ਦਾ ਸੀ।

— ਇਹ ਉਹ ਕੰਮ ਸੀ ਜਿਸ ਵਿਚ ਦੋਹਾਂ ਹਾਥੀਆਂ ਨੇ ਇਕ ਦੂਜੇ ਉਤੇ ਪੂਰੀ ਤਰ੍ਹਾਂ ਨਿਰਭਰ ਕਰਨਾ ਸੀ। ਜਦੋਂ ਸ਼ਤੀਰੀਆਂ ਤੋਂ ਦੀ ਉਤੇ ਨੂੰ ਜਾ ਰਿਹਾ ਸੀ ਤਾਂ ਜ਼ਰੂਰੀ ਸੀ ਕਿ ਉਹ ਜ਼ਮੀਨ ਦੇ ਸਮਾਨਾਂਤਰ ਰਹਿੰਦਾ। ਥੋੜ੍ਹੀ ਜਿਹੀ ਗ਼ਲਤੀ ਨਾਲ ਵੀ ਇਹ ਹੇਠਾਂ ਨੂੰ ਆ ਸਕਦਾ ਸੀ ਅਤੇ ਇਕ ਜਾਂ ਦੋਵਾਂ ਹਾਥੀਆਂ ਦੇ ਪੈਰ ਭੰਨ ਸਕਦਾ ਸੀ। ਇਹਦੇ ਵਾਸਤੇ ਉੱਚ ਪੱਧਰੀ ਸਿਆਣਪ ਦੀ ਲੋੜ ਸੀ।

— ਇਹ ਢੰਗ ਇਕ ਹੋਰ ਮੋਛੇ ਤੇ ਅਤੇ ਫਿਰ ਇਕ ਹੋਰ ਤੇ ਦੁਹਰਾਇਆ ਗਿਆ। ਫ਼ਿਰ ਇਹ ਤਿੰਨੇ ਮੋਛੇ ਟਰਾਲੇ ਵਿਚ ਠੀਕ ਤਰ੍ਹਾਂ ਕੀਤੇ ਗਏ ਅਤੇ ਦੋ ਕਿੱਲਾਂ ਨਾਲ ਸੁਰੱਖਿਅਤ ਕੀਤੇ ਗਏ।

— ਲੱਦਾਈ ਦੇ ਕੰਮ ਵਿਚ, ਮੰਨਣਾ ਪਵੇਗਾ ਕਿ ਹਾਥੀਆਂ ਦੇ ਸਾਮ੍ਹਣੇ ਮਸ਼ੀਨਾਂ ਕੁਝ ਵੀ ਨਹੀਂ ਹੁੰਦੀਆਂ। ਹਰ ਕੰਮ ਲਈ ਇਛਿੱਤ ਵੱਖਰੇਵਾਂ ਮਸ਼ੀਨਾਂ ਵਿਚ ਨਹੀਂ ਹੁੰਦਾ। ਇਹ ਸਾਰਾ ਕੁਝ ਨਾ ਮੰਨੇ ਜਾਣ ਵਾਲੇ ਥੋੜ੍ਹੇ ਸਮੇਂ ਵਿਚ ਹੀ ਪੂਰਾ ਹੋ ਗਿਆ। ਮੋਛਿਆਂ ਨੂੰ ਟਰਾਲੇ ਤੱਕ ਲਿਜਾਣ ਲਈ ਕੋਈ 45 ਮਿੰਟ ਲੱਗੇ ਹੋਣਗੇ ਅਤੇ ਲੱਦਣ ਵਿਚ ਮਸਾਂ ਤਿੰਨੇ ਘੰਟੇ ਲੱਗੇ ਹੋਣਗੇ। ਇੰਜ ਚਾਰ ਘੰਟਿਆਂ ਤੋਂ ਵੀ ਘੱਟ ਸਮੇਂ ਵਿਚ 5200 ਕਿਲੋਗ੍ਰਾਮ ਭਾਰਾ ਮਾਲ ਸਫ਼ਲਤਾ ਨਾਲ ਲੱਦਿਆ ਜਾ ਚੁੱਕਾ ਸੀ।

— ਮਹਾਵਤਾਂ ਦੀ ਬੁੱਧੀ ਵੀ ਔਸਤ ਤੋਂ ਵੱਧ ਜਾਪਦੀ ਸੀ। ਹਾਥੀਆਂ ਤੇ ਉਹਨਾਂ ਦਾ ਕਾਬੂ ਕਮਾਲ ਦਾ ਸੀ। ਕਿਸੇ ਨੇ ਇਕ ਵਾਰ ਵੀ ਹਾਥੀ

ਨੂੰ ਆਰ ਨਹੀਂ ਸੀ ਲਾਈ। ਬੋਲ ਕੇ ਹੁਕਮ ਦੇਣ ਦੀ ਵੀ ਲੋੜ ਨਹੀਂ ਸੀ ਪੈਂਦੀ। ਬਹੁਤੀ ਵਾਰੀ ਤਾਂ ਉਹ ਆਪਣੇ ਵੱਡੇ ਅੰਗੂਠੇ ਹੀ ਹਿਲਾਉਂਦੇ ਸਨ। ਇਸ ਸੂਖਮ ਕੰਮ ਨਹੀ 60 ਪ੍ਰਤੀਸ਼ਤ ਵਡਿਆਈ ਮਹਾਵਤਾਂ ਨੂੰ ਹੀ ਮਿਲਣੀ ਚਾਹੀਦੀ ਹੈ। ਸੰਸਾਰ ਵਿਚ ਇਹ ਹਾਥੀ ਸਭ ਤੋਂ ਵਧੀਆ ਮੰਨੇ ਗਏ ਸਨ।

ਉੱਪਰ ਦੱਸੇ ਗਏ ਕੰਮ ਵੇਲੇ, ਦੰਦ ਅਤੇ ਸਿਰ ਹੀ ਬਹੁਤਾ ਦਬਾਅ ਝੱਲਦੇ ਹਨ। ਦੰਦਾਂ ਉਤੇ ਦਬਾਅ ਇੰਨਾ ਹੁੰਦਾ ਹੈ ਕਿ ਉਹ ਹਰ ਸਾਲ 15 ਸੈਂਟੀਮੀਟਰ ਭੁਰ ਜਾਂਦੇ ਹਨ। ਇਸ ਘਾਟੇ ਨੂੰ ਪੂਰਾ ਕਰਨ ਲਈ ਹਰ ਸਾਲ ਇਨ੍ਹਾਂ ਜਾਨਵਰਾਂ ਨੂੰ ਛੇ ਮਹੀਨੇ ਦੀ ਛੁੱਟੀ ਦਿੱਤੀ ਜਾਂਦੀ ਹੈ। ਇਹਨਾਂ ਛੇ ਮਹੀਨਿਆਂ ਵਿਚ ਇਹ ਦੰਦ ਵੱਡੇ ਹੋ ਜਾਂਦੇ ਹਨ ਅਤੇ ਘਾਟਾ ਪੂਰਾ ਹੋ ਜਾਂਦਾ ਹੈ। ਤਾਂ ਵੀ ਇਹ ਬਿਲਕੁਲ ਪੂਰਾ ਨਹੀਂ ਹੁੰਦਾ। ਅਜਿਹਾ ਕੰਮ 15 ਸਾਲ ਕਰਨ ਪਿਛੋਂ ਇਹ ਦੰਦ ਉੱਕਾ ਹੀ ਭੁਰ ਜਾਂਦੇ ਨੇ ਅਤੇ ਨਿੱਕੇ ਨਿੱਕੇ ਸੂਏ ਜਹੇ ਹੀ, ਬਟਨਾਂ ਵਾਂਗ ਦਿਸਦੇ ਹਨ। ਫਿਰ ਇਹਨਾਂ ਹਾਥੀਆਂ ਨੂੰ ਲੱਦਾਈ ਦੇ ਕੰਮ ਤੋਂ ਹਟਾ ਕੇ ਖਿਚਾਈ ਦੇ ਕੰਮ ਤੇ ਲਾਇਆ ਜਾਂਦਾ ਹੈ।

ਜੰਗਲ ਵਿਚ ਸ਼ਤੀਰੀਆਂ ਚੁੱਕਣ, ਖਿੱਚਣ ਅਤੇ ਲੱਦਣ ਦੇ ਕੰਮ ਵਿਚ ਹਥਣੀਆਂ ਨਾਲੋਂ ਹਾਥੀ ਚੰਗੇ ਰਹਿੰਦੇ ਹਨ ਕਿਉਂਕਿ ਉਹ ਵਧੇਰੇ ਸ਼ਕਤੀ ਵਾਲੇ ਹੁੰਦੇ ਹਨ।

ਐਥੇ ਕੰਮ 'ਤੇ ਹਾਥੀ ਨੂੰ ਲਗਾਤਾਰ ਤਿੰਨ ਘੰਟੇ ਤੋਂ ਵੱਧ ਸਮੇਂ ਲਈ ਨਹੀਂ ਲਾਇਆ ਜਾਂਦਾ। ਭਾਵੇਂ ਕਿ ਚੰਗੀ ਸਿਹਤ ਵਾਲਾ ਹਾਥੀ ਸਵੇਰ ਜਾਂ ਸ਼ਾਮ ਵੇਲੇ ਜਦੋਂ ਬਹੁਤੀ ਗਰਮੀ ਨਾ ਹੋਵੇ, ਛੇ ਸੱਤ ਘੰਟੇ ਕੰਮ ਕਰ ਸਕਦਾ ਹੈ। ਇਕ ਦਿਨ ਵਿਚ ਇਹਨਾ ਤੋਂ 16 ਕਿਲੋਮੀਟਰ ਤੋਂ ਵੱਧ ਦੂਰੀ ਤੇ ਲੱਕੜਾਂ ਵੀ ਨਹੀਂ ਢੁਆਉਣੀਆਂ ਚਾਹੀਦੀਆਂ। ਇਹਨਾਂ ਨੂੰ ਸੂਰਜ ਦੀ ਗਰਮੀ ਤੋਂ ਵੀ ਬੜੇ ਧਿਆਨ ਨਾਲ ਬਚਾ ਕੇ ਰੱਖਣਾ ਚਾਹੀਦਾ ਹੈ।

ਪੁਲਾਂ ਦੀ ਉਸਾਰੀ ਵਿਚ ਹਾਥੀ ਬੜੇ ਸਹਾਇਕ ਹੁੰਦੇ ਹਨ। ਉਹ ਸ਼ਤੀਰੀਆਂ ਅਤੇ ਲੋਹੇ ਦੇ ਫਰੇਮ ਕੰਮ ਵਾਲੀ ਥਾਂ 'ਤੇ ਲੈ ਜਾਂਦੇ ਹਨ। ਸ਼ਤੀਰੀਆਂ ਬੰਨ੍ਹ ਕੇ ਬਣਾਈ ਗਈ ਦੇਸੀ ਬੇੜੀ ਨੂੰ ਉਸਾਰੀ ਦੇ ਸਾਮਾਨ ਨਾਲ ਭਰ ਕੇ ਦਰਿਆ ਵਿਚ ਅੱਗੇ ਜਾਂ ਪਿਛੇ ਕਰਨ ਲਈ ਵੀ ਹਾਥੀਆਂ ਦੀ ਵਰਤੋਂ ਕੀਤੀ ਜਾ ਸਕਦੀ ਹੈ। ਹਾਥੀ ਆਸਾਨੀ ਨਾਲ ਰੋਲਰ ਵੀ ਖਿਚ ਸਕਦਾ ਹੈ।

ਜੰਗਲ ਵਿਚੋਂ ਲੱਕੜਾਂ ਕੱਠੀਆਂ ਕਰਨ ਅਤੇ ਲਿਆਉਣ ਵਾਸਤੇ ਅੱਜ ਕੱਲ੍ਹ ਬਹੁਤ ਕਰਕੇ ਟਰੱਕਾਂ ਦੀ ਵਰਤੋਂ ਹੀ ਕੀਤੀ ਜਾਣ ਲੱਗ ਪਈ ਹੈ, ਇਸ ਕਰਕੇ ਹਾਥੀਆਂ ਦਾ ਹੁਣ ਰਿਵਾਜ ਨਹੀਂ ਰਿਹਾ। ਇਸ ਪੱਖੋਂ ਬਰਮਾ ਦੀ ਗੱਲ ਕੀਤੀ ਜਾ ਸਕਦੀ ਹੈ। ਦੇਸ਼ ਦੇ ਸਾਗਵਾਨ ਦੇ ਜੰਗਲਾਂ ਵਿਚ ਲਗਾਏ ਜਾਣ ਵਾਲੇ ਹਾਥੀਆਂ ਦੀ ਗਿਣਤੀ 1938 ਵਿਚ 6000 ਸੀ ਜਦ ਕਿ 1964 ਵਿਚ ਇਹ 1500 ਹੀ ਰਹਿ ਗਈ ਹੈ।

ਦਸੰਬਰ 1968 ਦੀ ਅਖ਼ਬਾਰਾਂ ਦੀ ਇਕ ਖ਼ਬਰ ਸੀ ਕਿ ਥਾਈਲੈਂਡ ਵਿਚ ਅਜੇ ਵੀ ਹਾਥੀ ਪੁਲੀਸ ਦੇ ਕੰਮ ਲਈ ਵਰਤੇ ਜਾਂਦੇ ਹਨ। ਇਹ ਵੀ ਦੱਸਿਆ ਗਿਆ ਸੀ ਕਿ ਥਾਈਲੈਂਡ ਦੇ ਉਤਰ-ਪੂਰਬ ਵਿਚ ਸੁਰੀਨ ਨਾਂ ਦੇ ਥਾਂ 'ਤੇ ਹਾਥੀਆਂ ਦੀ ਸਾਲਾਨਾ ਇਕੱਤਰਤਾ ਨੂੰ ਵੇਖਣ ਲਈ ਵੀਹ ਹਜ਼ਾਰ ਬੰਦੇ ਇਕੱਠੇ ਹੋ ਗਏ। ਮਿਲਟਰੀ ਪੁਲਿਸ ਦੇ ਹਾਥੀ ਸਵਾਰਾਂ ਨੇ ਇਸ ਭੀੜ ਨੂੰ ਸੰਭਾਲਿਆ।

ਹਾਥੀਆਂ ਨੂੰ ਬੜੇ ਧਿਆਲ ਨਾਲ ਰੱਖਣ ਦੀ ਲੋੜ ਹੁੰਦੀ ਹੈ। ਉਨ੍ਹਾਂ ਨੂੰ ਚੰਗੀ ਤਰ੍ਹਾਂ ਖ਼ਰਖ਼ਰਾ ਮਾਰ ਕੇ ਨਹਾਉਣਾ ਪੈਂਦਾ ਹੇ ਅਤੇ ਚੰਗਾ ਕੁਝ ਖਾਣ ਲਈ ਦੇਣਾ ਪੈਂਦਾ ਹੇ। ਇਕ ਹਾਥੀ ਦੀ ਸੇਵਾ ਲਈ ਆਮ ਕਰਕੇ ਦੋ ਬੰਦਿਆਂ ਦੀ ਲੋੜ ਪੈਂਦੀ ਹੈ। ਹਾਥੀਆਂ ਨੂੰ ਤੁਸੀਂ ਜਿੰਨੇ ਪਿਆਰ ਨਾਲ ਰੱਖੋਗੇ, ਓਨਾ ਹੀ ਕੰਮ ਤੁਸੀਂ ਉਨ੍ਹਾਂ ਤੋਂ ਲੈ ਸਕੋਗੇ।

ਹਾਥੀਆਂ ਅਤੇ ਹੋਰ ਪਾਲਤੂ ਜਾਂ ਘਰੇਲੂ ਜਾਨਵਰਾਂ ਵਿਚ ਇਕ ਮਹੱਤਵਪੂਰਣ ਅੰਤਰ ਇਹ ਹੈ ਕਿ ਹਾਥੀ ਅੰਦਰੋਂ ਜੰਗਲ ਵਿਚ ਆਜ਼ਾਦ ਹੋਣ ਦੀ ਇੱਛਾ ਪੂਰੀ ਤਰ੍ਹਾਂ ਨਹੀਂ ਮਰਦੀ। ਇਹ ਇੱਛਾ ਉਹਨਾਂ ਹਾਥੀਆਂ ਵਿਚ ਵੀ ਜਾਗ ਸਕਦੀ ਹੇ ਜੋ ਜੰਮੇ ਹੀ ਗ਼ੁਲਾਮੀ ਵਿਚ ਹੋਣ। ਇਸ ਇੱਛਾ ਨੂੰ ਕਾਬੂ ਵਿਚ ਰੱਖਣ ਦਾ ਢੰਗ ਇਹੀ ਹੈ ਕਿ ਹਾਥੀਆਂ ਨੂੰ ਬੜੇ ਹੀ ਪਿਆਰ ਨਾਲ ਰਖਿਆ ਜਾਵੇ। ਕੰਮ ਤੇ ਜਾਣ ਤੋਂ ਪਹਿਲਾਂ ਅਤੇ ਕੰਮ ਤੋਂ ਆਉਣ ਤੋਂ ਪਿਛੋਂ ਉਹਨਾਂ ਨੂੰ ਵੇਖਣਾ ਚਾਹੀਦਾ ਹੈ ਕਿ ਕਿਤੇ ਕੋਈ ਜ਼ਖ਼ਮ, ਝਰੀਟ, ਸੁੰਡ ਤੇ, ਪਿੱਠ ਤੇ ਜਾਂ ਕਿਤੇ ਵੀ ਹੋਰ ਥਾਂ ਅਜਿਹਾ ਕੁਝ ਤਾਂ ਨਹੀਂ ਹੋਇਆ। ਭਾਵੇਂ ਇਹ ਗ਼ਲਤ ਢੰਗ ਨਾਲ ਸਾਜ਼ ਪਾਉਣ ਲੱਗਿਆਂ ਹੀ ਹੋਇਆ ਹੋਵੇ।

ਹਾਥੀਆਂ 'ਤੇ ਸਾਜ਼ ਵੀ ਦੋ ਢੰਗਾਂ ਨਾਲ ਪਾਏ ਜਾਂਦੇ ਹਨ। ਜਦੋਂ ਖਿਚਾਈ ਲਈ ਭੇਜਣਾ ਹੋਵੇ ਤਾਂ ਬੋਰੀਆਂ ਦੀ ਇਕ ਤਹਿ ਪਿੱਠ ਤੇ ਰੱਖ ਕੇ ਲੱਕੜ ਦੇ ਦੋ ਡੰਡੇ ਇਨ੍ਹਾਂ ਤੇ ਬੰਨ੍ਹ ਦਿੱਤੇ ਜਾਂਦੇ ਹਨ। ਇਹਨਾਂ ਵਿਚੋਂ ਦੀ ਸੰਗਲ ਲੰਘਾਉਣ ਲਈ ਛੇਕ ਹੁੰਦੇ ਹਨ। ਚਮੜੇ ਦੀ ਵੱਧਰ ਜੋ ਅਗਲੇ ਪਾਸੇ ਬੱਧੀ ਹੁੰਦੀ ਹੈ, ਇਹਨਾ ਸੰਗਲਾਂ ਨੂੰ ਫੜੀ ਰੱਖਦੀ ਹੈ। ਸਾਜ਼ ਦਾ ਜੋ ਹਿੱਸਾ ਸਰੀਰ ਨਾਲ ਲੱਗਦਾ ਹੈ ਨੂੰ ਚੋਪੜ ਕੇ ਨਰਮ ਕਰ ਦਿੱਤਾ ਜਾਂਦਾ ਅਤੇ ਇੰਜ ਰੱਖਿਆ ਜਾਂਦਾ ਹੈ ਕਿ ਲਾਗਾ ਨਾ ਲੱਗੇ।

ਹਾਥੀਆ ਦੇ ਅਗਲੇ ਪੈਰਾਂ ਵਿਚ ਲੋਹੇ ਜਾਂ ਬੈਂਤ ਦੇ ਕੜੇ ਪਾਏ ਜਾਂਦੇ ਹਨ ਅਤੇ ਇਹਨਾਂ ਨਾਲ ਸੰਗਲ ਪਾ ਕੇ ਹਾਥੀਆਂ ਨੂੰ ਖੁੰਡਿਆਂ ਨਾਲ ਬੰਨ੍ਹਿਆ ਜਾਂਦਾ ਹੇ। ਛੋਟੇ, ਸਿਧਾਏ ਜਾ ਰਹੇ ਹਾਥੀਆਂ ਦੇ ਪੈਰਾਂ ਵਿਚ ਬੈਂਤ ਦੇ ਕੜੇ ਪਾਏ ਜਾਂਦੇ ਹਨ। ਹਾਥੀਆਂ ਨੂੰ ਅਗਲੇ ਪੈਰਾਂ ਨਾਲ ਲੰਮੇ ਸੰਗਲ ਪਾ ਕੇ ਵੀ ਬੱਧਾ ਜਾਂਦਾ ਹੇ।

ਜਿਥੇ ਹਾਥੀ ਰੱਖੇ ਜਾਂਦੇ ਹਨ, ਉਹ ਫ਼ਰਸ਼ ਆਮ ਕਰਕੇ ਇੱਟਾਂ ਦਾ ਬਣਿਆ ਹੁੰਦਾ ਹੈ ਅਤੇ ਪਾਣੀ ਦੇ ਰੁੜ੍ਹ ਜਾਣ ਵਾਸਤੇ ਥੋੜ੍ਹਾ ਉੱਚਾ ਹੁੰਦਾ ਹੈ। ਛੱਤ ਮਿੱਟੀ ਗਾਰੇ ਦੀ ਜਾਂ ਟਾਈਲਾਂ ਦੀ ਹੁੰਦੀ ਹੈ। ਇਸ ਗੱਲ ਦਾ ਵੀ ਧਿਆਨ ਰੱਖਿਆ ਜਾਂਦਾ ਹੈ ਕਿ ਇਥੇ ਸੂਰਜ ਦੀ ਧੁੱਪ ਸਿੱਧੀ ਨਾ ਪਵੇ।

ਹਾਥੀਆਂ ਲਈ ਨਹਾਉਣਾ ਬੜਾ ਮਹੱਤਵਪੂਰਣ ਹੈ। ਉਹ ਪਾਣੀ ਵਿਚ ਖੇਡਣਾ

ਪਸੰਦ ਕਰਦੇ ਹਨ। ਹਾਥੀ ਜਦੋਂ ਪਾਣੀ ਵਿਚ ਵੜਦਾ ਹੈ ਉਹ ਹੇਠਾਂ ਬਹਿ ਜਾਂਦਾ ਹੈ ਅਤੇ ਉਸਦੀ ਸੁੰਡ ਦਾ ਕੁਝ ਹਿੱਸਾ ਅਤੇ ਪਿੱਠ ਦਾ ਕੁਝ ਹਿੱਸਾ ਹੀ ਬਾਹਰ ਰਹਿੰਦਾ ਹੈ। ਮਹਾਵਤ ਹੁਣ ਉਸਦੇ ਸਾਰੇ ਸਰੀਰ ਨੂੰ ਚੰਗੀ ਤਰ੍ਹਾਂ ਮਲਦਾ ਹੈ।

ਹਾਥੀ ਦਿਨ ਵਿਚ ਦੋ ਵਾਰ ਨਹਾਏ ਜਾਂਦੇ ਹਨ। ਇਕ ਵਾਰ ਸਵੇਰੇ ਛੇ ਵਜੇ ਜਦੋਂ ਉਹ ਰਾਤ ਭਰ ਜੰਗਲ ਵਿਚੋਂ ਚੁਗ ਕੇ ਮੁੜਦੇ ਹਨ ਅਤੇ ਦੂਜੀ ਵਾਰ ਕੋਈ ਪੰਜ ਵਜੇ ਸ਼ਾਮ ਨੂੰ ਜਦੋਂ ਉਹ ਕੰਮ ਤੋਂ ਮੁੜਦੇ ਹਨ।

ਜੰਗਲੀ ਹਾਥੀ ਕਈ ਘੰਟੇ ਪਾਣੀ ਵਿਚ ਬੈਠੇ ਰਹਿੰਦੇ ਹਨ। ਘੜੀ ਮੁੜੀ ਉਹ ਸੁੰਡ ਪਾਣੀ ਨਾਲ ਭਰ ਕੇ ਆਪਣੇ ਸਰੀਰ ਉਤੇ ਸੁੱਟਦੇ ਰਹਿੰਦੇ ਹਨ। ਉਹ ਦਰਿਆ ਜਾਂ ਛੱਪੜ ਦੇ ਥੱਲੇ ਤੋਂ ਗਾਰ ਅਤੇ ਰੇਤਾ ਵੀ ਲਿਆਉਂਦੇ ਹਨ ਤੇ ਆਪਣੀ ਪਿੱਠ ਤੇ ਸੁੱਟਦੇ ਹਨ। ਗਾਰੇ ਦੀ ਇਹ ਤਹਿ ਉਨ੍ਹਾਂ ਦੀ ਪਿੱਠ ਨੂੰ ਲੰਮੇ ਸਮੇਂ ਲਈ ਠੰਢਾ ਰੱਖਦੀ ਹੈ। ਕਈ ਵਾਰ ਉਹ ਪਾਣੀ ਵਿਚ ਲੰਮੇ ਪੈ ਜਾਂਦੇ ਹਨ ਅਤੇ ਪਏ ਹੀ ਰਹਿੰਦੇ ਹਨ। ਇਸ ਵੇਲੇ ਸਾਹ ਲੈਣ ਲਈ ਉਹ ਕੇਵਲ ਸੁੰਡ ਦੀ ਨੋਕ ਹੀ ਨੰਗੀ ਰੱਖਦੇ ਹਨ।

ਹਾਥੀਆਂ ਦੇ ਬੱਚੇ ਵੀ ਪਾਣੀ ਵਿਚ ਬੜੇ ਚਾਅ ਨਾਲ ਜਾਂਦੇ ਹਨ। ਹਥਣੀਆਂ ਸੁੰਡ ਵਿਚ ਫੜ ਕੇ ਉਨ੍ਹਾਂ ਨੂੰ ਪਾਣੀ ਵਿਚ ਇਧਰ ਉਧਰ ਹਿਲਾਉਂਦੀਆਂ ਹਨ ਜਿਵੇਂ ਕੋਈ ਕੱਪੜੇ ਧੋ ਰਿਹਾ ਹੋਵੇ। ਇਕ ਵਾਰ ਮਈ ਦੇ ਗਰਮ ਮਹੀਨੇ ਵਿਚ ਮੈਂ ਵੇਖਿਆ ਕਿ ਜੰਗਲੀ ਹਾਥੀਆਂ ਦਾ ਇਕ ਟੋਲਾ ਪਾਣੀ ਵੱਲ ਜਾ ਰਿਹਾ ਹੈ। ਪਹਿਲਾਂ ਉਹ ਇਕ ਛੱਪੜੀ ਕੋਲ ਆਏ ਜਿਥੋਂ ਬੱਚੇ ਨੇ ਪਾਣੀ ਪੀਤਾ। ਉਹ ਹੁਣ ਹੋਰ ਅੱਗੇ ਵਧੇ ਅਤੇ ਇਕ ਵੱਡੇ ਛੱਪੜ 'ਤੇ ਆ ਗਏ। ਇਥੇ ਦੋਨੋਂ ਬੱਚੇ ਪਾਣੀ ਵਿਚ ਲੇਟ ਗਏ ਅਤੇ ਖ਼ੂਬ ਨਹਾਤੇ। ਵੱਡੇ ਹਾਥੀ ਨਾ ਨਹਾਤੇ ਕਿਉਂਕਿ ਪਾਣੀ ਉਨ੍ਹਾਂ ਦੇ ਢਿੱਡਾਂ ਤੱਕ ਹੀ ਆਉਂਦਾ ਸੀ। ਉਹ ਛੱਪੜ ਵਿਚੋਂ ਦੀ ਹੋ ਕੇ ਅੱਗੇ ਚੁੱਗਣ ਲਈ ਚਲੇ ਗਏ। ਇਕ ਹੋਰ ਛੱਪੜ ਵਿਚ, ਇਕ ਦਰਜਨ ਹਾਥੀਆਂ ਦਾ ਟੋਲਾ ਮਿੱਟੀ ਗਾਰੇ ਨਾਲ ਆਪਣੇ ਆਪ ਨੂੰ ਲਿੱਪਣ ਵਿਚ ਰੁਝਿਆ ਹੋਇਆ ਸੀ। ਇਹ ਜਾਨਵਰ ਪੂਰੇ ਦੋ ਘੰਟੇ ਛੱਪੜ ਵਿਚ ਰਹੇ। ਹਾਥੀ ਗਾਰੇ ਨਾਲ ਲਿਬੜਨ ਨੂੰ ਬਹੁਤ ਪਸੰਦ ਕਰਦੇ ਹਨ।

ਲੌਢੇ ਵੇਲੇ ਵੀ ਮੈਂ ਉਸੇ ਟੋਲੇ ਨੂੰ ਕਿਸੇ ਹੋਰ ਛੱਪੜ ਤੇ ਵੇਖਿਆ। ਉਹ ਸਭ ਪਾਣੀ ਵਿਚ ਸਨ ਅਤੇ ਸੁੰਡਾਂ ਨਾਲ ਇਸ ਨੂੰ ਰਿੜਕ ਰਹੇ ਸਨ। ਕੋਈ ਦੋ ਕੁ ਦਿਨ ਅਸੀਂ ਇਕ ਮਸਤੇ ਹਾਥੀ ਨੂੰ ਵੇਖਦੇ ਰਹੇ। ਉਹ ਹੁਣ ਸਾਲ੍ਹ ਦੇ ਜੰਗਲਾਂ ਵਿਚੋਂ ਬਾਹਰ ਆ ਗਿਆ ਸੀ। ਉਸਦੇ ਚਿਹਰੇ ਤੋਂ ਮਾਦਾ ਜਾਂ ਮਸਤ ਤਰਲ ਵਗ ਰਿਹਾ ਸੀ। ਹੋਰਨਾਂ ਹਾਥੀਆਂ ਲਾਲ ਉਹਦਾ ਵਤੀਰਾ ਜ਼ਰਾ ਵੱਖਰੀ ਤਰ੍ਹਾਂ ਦਾ ਸੀ। ਉਹ ਇਕੱਲਾ ਹੀ ਦਰਿਆ ਵੱਲ ਨੂੰ ਹੋ ਤੁਰਿਆ। ਦੂਜੇ ਹਾਥੀ ਅਜੇ ਜੰਗਲ ਵਿਚ ਹੀ ਸਨ ਕਿ ਉਹ ਪਾਣੀ ਵਿਚ ਵੀ ਜਾ ਵੜਿਆ। ਉਹ ਕੋਈ ਅੱਧਾ ਘੰਟਾ ਪਾਣੀ ਵਿਚ ਰਿਹਾ। ਜਦੋਂ ਉਹ ਬਾਹਰ ਆਇਆ ਤਾਂ ਉਹ ਸ਼ਾਂਤ, ਤਰੋਤਾਜ਼ਾ ਅਤੇ ਮਸਤ ਤਰਲ ਤੋਂ ਬਿਨਾਂ ਸੀ। ਫਿਰ ਉਸਨੇ ਸੁੰਡ ਨਾਲ ਰੇਤ ਚੁੱਕੀ ਅਤੇ ਆਪਣੀ ਪਿੱਠ ਉਤੇ ਸੁੱਟਣ ਲੱਗਾ। ਹੁਣ ਉਹ ਹੇਠਾਂ ਨੂੰ ਹੋ ਕੇ ਆਪਣੇ

ਦੰਦ ਰੇਤ ਵਿਚ ਗੱਡ ਰਿਹਾ ਸੀ। ਨਾਲ ਹੀ ਜ਼ੋਰ ਜ਼ੋਰ ਸਿਰ ਮਾਰ ਰਿਹਾ ਸੀ। ਜਦੋਂ ਉਹ ਸਿੱਧਾ ਹੋਇਆ ਮਸਤ ਤਰਲ ਫਿਰ ਉਸਦੇ ਚਿਹਰੇ ਤੋਂ ਹੇਠਾਂ ਵਲ ਚੋ ਰਿਹਾ ਸੀ।

ਏਸ਼ੀਆਈ ਅਤੇ ਅਫ਼ਰੀਕੀ ਦੋਵੇਂ ਤਰ੍ਹਾਂ ਦੇ ਹਾਥੀ ਬੜੇ ਚੰਗੇ ਤਾਰੂ ਹੁੰਦੇ ਹਨ। ਉਹ 1.6 ਕਿਲੋਮੀਟਰ ਪ੍ਰਤੀ ਘੰਟੇ ਦੇ ਹਿਸਾਬ ਨਾਲ ਤਰ ਸਕਦੇ ਹਨ। ਗੰਗਾ ਅਤੇ ਬ੍ਰਹਮਪੁੱਤਰ ਦੇ ਇਕੱਠੇ ਪਾਣੀਆਂ ਵਿਚ ਢਾਕੇ ਅਤੇ ਬਾਰਕਪੁਰ ਵਿਚਕਾਰ ਹਾਥੀਆਂ ਨੂੰ ਛੇ ਛੇ ਘੰਟੇ ਲਗਾਤਾਰ ਤਰਦੇ ਵੀ ਵੇਖਿਆ ਗਿਆ ਹੈ। ਇਥੇ ਪਾਣੀ ਡੂੰਘਾ ਹੈ ਅਤੇ ਹਾਥੀਆਂ ਦੇ ਪੈਰ ਨਹੀਂ ਲੱਗਦੇ। ਇਕ ਵਾਰ ਪਿਛਲੀਆਂ ਦੋਵੇਂ ਲੱਤਾਂ ਬੰਨ੍ਹ ਦੇ ਇਕ ਹਾਥੀ 300 ਮੀਟਰ ਚੌੜਾ ਦਰਿਆ ਵੀ ਪਾਰ ਕਰ ਗਿਆ। ਤਰਦੇ ਸਮੇਂ ਹਾਥੀ ਆਪਣੇ ਸਾਰੇ ਸਰੀਰ ਨੂੰ ਪਾਣੀ ਵਿਚ ਡੋਬ ਕੇ ਰੱਖਦੇ ਹਨ। ਕੇਵਲ ਸੁੰਡ ਦੀ ਨੋਕ ਹੀ ਪਾਣੀ ਤੋਂ ਉਤੇ ਦਿਸਦੀ ਹੈ। ਅਫ਼ਰੀਕਾ ਦੇ ਲੋਕਾਂ ਨੇ ਤਰਦੇ ਹੋਏ ਹਾਥੀਆਂ ਦਾ ਸ਼ਿਕਾਰ ਕਰਨ ਦਾ ਇਕ ਢੰਗ ਲੱਭਿਆ ਹੈ। ਹਾਥੀ ਦੀ ਸੁੰਡ ਵੇਖ ਕੇ ਉਹ ਕਿਸ਼ਤੀਆਂ ਨੇੜੇ ਲੈ ਜਾਂਦੇ ਹਨ ਅਤੇ ਬਰਛਿਆਂ ਨਾਲ ਹਾਥੀ 'ਤੇ ਹੱਲਾ ਕਰਦੇ ਹਨ। ਪਾਣੀ ਲਈ ਹਾਥੀ ਦੀ ਇੱਛਾ ਦਾ ਸਭ ਨੂੰ ਪਤਾ ਹੈ। ਇਸ ਕਰਕੇ ਹਾਥੀ ਤੇ ਚੜ੍ਹ ਕੇ ਦਰਿਆ ਪਾਰ ਕਰਨਾ ਖ਼ਤਰੇ ਤੋਂ ਖਾਲੀ ਨਹੀਂ ਹੁੰਦਾ। ਇਹ ਖ਼ਤਰਾ ਸਦਾ ਰਹਿੰਦਾ ਹੈ ਕਿ ਜਾਨਵਰ ਅੱਧ ਵਿਚਕਾਰ ਜਾ ਕੇ ਪਾਣੀ ਵਿਚ ਲੰਮਾ ਪੈਣ ਦੀ ਨਾ ਸੋਚ ਲਵੇ। ਲਗਾਤਾਰ ਆਰ ਲਾਈ ਜਾਣਾ ਜ਼ਰੂਰੀ ਹੁੰਦਾ ਹੈ ਤਾਂ ਜੋ ਅਜਿਹੇ ਮੌਕੇ 'ਤੇ ਉਹ ਆਪਣੇ ਕਰਤਵ ਦੀ ਪਾਲਣਾ ਕਰਦਾ ਰਹੇ।

# 6

# ਕਾਬੂ ਕਰਨਾ ਅਤੇ ਸਿਧਾਉਣਾ

## ਹਾਥੀਆਂ ਨੂੰ ਕਾਬੂ ਕਰਨਾ

ਹਾਥੀਆਂ ਨੂੰ ਕਾਬੂ ਕਰਨ ਅਤੇ ਸਿਧਾਉਣ ਦੀ ਪਹਿਲੀ ਉਦਾਹਰਣ ਪੰਜਵੀਂ ਸਦੀ ਈਸਵੀ ਦੀ ਹੈ। ਮੈਗਸਥਨੀਜ਼ (200 ਬੀ ਸੀ), ਸਟਰਾਬੋ (130 ਈਸਵੀ), ਅਤੇ ਇੰਡੀਕੋ ਪਲਾਂਟਸ (600 ਈਸਵੀ) ਦੀਆਂ ਲਿਖਤਾ ਵਿਚ ਇਸਦਾ ਜ਼ਿਕਰ ਆਉਂਦਾ ਹੈ। ਸਤਾਰ੍ਹਵੀਂ ਸਦੀ ਈਸਵੀ ਵਿਚ ਹੈਦਰ ਅਲੀ ਨੇ ਭਾਰਤ ਵਿਚ ਇਸ ਕਿਰਿਆ



ਦਾ ਗਠਨ ਕੀਤਾ। ਉਹ ਚਾਹੁੰਦਾ ਸੀ ਕਿ ਉਸਦੀ ਫ਼ੌਜ ਨੂੰ ਹਾਥੀ ਸ਼ਕਤੀਸ਼ਾਲੀ ਬਣਾਉਣ। ਇਸ ਕਰਕੇ ਮੈਸੂਰ ਤੋਂ 24 ਕਿਲੋਮੀਟਰ ਕੱਕਣਕੋਟ ਦੇ ਜੰਗਲਾਂ ਵਿਚ ਉਸਨੇ ਹਾਥੀ ਫੜਨ ਦਾ ਪ੍ਰਬੰਧ ਕੀਤਾ। ਅਜੋਕੀ ਸਦੀ ਦੇ ਆਰੰਭ ਤੱਕ ਹਾਥੀ ਫੜਨਾ ਬੜੇ ਲਾਭ ਦਾ ਕੰਮ ਸੀ। ਫ਼ਿਰ ਇਸ ਵਿਚ ਮੰਦਾ ਆਉਣਾ ਸ਼ੁਰੂ ਹੋ ਗਿਆ।

ਆਸਾਮ, ਬੰਗਾਲ ਅਤੇ ਪੱਛਮੀ ਘਾਟਾਂ 'ਤੇ ਹਾਥੀ ਫੜਨ ਦਾ ਕੰਮ ਹਰ ਸਾਲ ਕੀਤਾ ਜਾਂਦਾ ਸੀ। ਇਹ ਕੰਮ ਵਰਖਾ ਰੁੱਤ ਦੇ ਖ਼ਾਤਮੇ 'ਤੇ ਹੁੰਦਾ ਸੀ। ਮੋਟੇ ਮੋਟੇ ਪ੍ਰਚਲਤ ਢੰਗ ਇਹ ਸਨ :

— ਹਾਥੀਆਂ ਨੂੰ ਫੜ੍ਹਨ ਲਈ ਪੁੱਟੇ ਗਏ ਟੋਇਆਂ ਵਿਚ ਸੁੱਟਣਾ।
— ਹਾਥੀਆਂ ਨੂੰ ਕਿਸੇ ਵਲਗਣ ਜਾਂ ਘੇਰਾਬੰਦੀ ਵਿਚ ਫ਼ਸਾ ਲੈਣਾ।
— ਕੁਣਕੀਆਂ (ਫਾਹੀਆਂ) ਨਾਲ ਪਿਛੋਂ ਦੀ ਹਾਥੀਆਂ ਨੂੰ ਫ਼ਾਹ ਲੈਣਾ।

ਟੋਇਆਂ ਵਿਚ ਡੇਗ ਕੇ ਹਾਥੀਆਂ ਨੂੰ ਫੜਨ 'ਤੇ ਕੋਈ ਹਿੰਗ ਫਟਕੜੀ ਨਹੀਂ ਸੀ ਲਗਦੀ ਅਤੇ ਇਸ ਕਰਕੇ ਇਹੀ ਢੰਗ ਆਮ ਪ੍ਰਚਲਤ ਸੀ। ਜਿਹੜੇ ਰਾਹਾਂ ਤੋਂ ਹਾਥੀ ਆਮ ਕਰਕੇ ਲੰਘਦੇ ਸਨ, ਉਨ੍ਹਾਂ ਵਿਚ ਇਹ ਟੋਏ ਪੁੱਟੇ ਜਾਂਦੇ ਸਨ। ਇਹ ਚਾਰ ਤੋਂ ਪੰਜ ਮੀਟਰ ਤੱਕ ਡੂੰਘੇ ਮੂੰਹ ਤੋਂ 4 ਮੀਟਰ ਲੰਬੇ ਅਤੇ ਏਨੇ ਹੀ ਚੌੜੇ ਅਤੇ ਥੱਲਾ ਤਿੰਨ ਮੀਟਰ ਵਰਗ ਹੁੰਦਾ ਸੀ। ਇਸ ਤਰ੍ਹਾਂ ਇਹ ਕੰਧਾਂ ਬਹੁਤੀਆਂ ਸਿੱਧੀਆਂ ਨਹੀਂ ਸਨ ਹੁੰਦੀਆਂ। ਡਿੱਗਣ ਸਮੇਂ ਹਾਥੀ ਜ਼ਖ਼ਮੀ ਹੋਣ ਤੋਂ ਬਚਾਉਣ ਲਈ, ਟੋਏ ਵਿਚ ਦੋ ਦੋ ਮੀਟਰ ਤੱਕ ਘਾਹ ਫੂਸ ਭਰਿਆ ਜਾਂਦਾ ਸੀ। ਤਾਂ ਵੀ ਆਮ ਕਰਕੇ ਹਾਥੀਆਂ ਨੂੰ ਇਸ ਕਿਰਿਆ ਵਿਚ ਜ਼ਖ਼ਮ ਹੋ ਜਾਂਦੇ ਸਨ। ਜਦੋਂ ਇਕ ਵਾਰ ਹਾਥੀ ਟੋਏ ਵਿਚ ਡਿੱਗ ਪਏ ਤਾਂ ਉਹ ਨਾ ਤੇ ਨਿਕਲ ਸਕਦਾ ਹੈ ਤੇ ਨਾ ਹੀ ਇਧਰ ਉਧਰ ਹਿੱਲ ਸਕਦਾ ਹੈ। ਟੋਇਆਂ ਨੂੰ ਲੁਕਾਉਣ ਵਾਸਤੇ ਇਹਨਾਂ ਨੂੰ ਬਾਂਸ ਦੀਆਂ ਸੋਟੀਆਂ, ਮਿੱਟੀ ਅਤੇ ਘਾਹ ਆਦਿ ਨਾਲ ਢੱਕਿਆ ਜਾਂਦਾ ਸੀ।

ਹਰ ਰੋਜ਼ ਟੋਏ ਵੇਖਣ ਲਈ ਬੰਦੇ ਜੰਗਲ ਵਿਚ ਜਾਂਦੇ। ਜਦੋਂ ਹਾਥੀ ਟੋਏ ਵਿਚ ਡਿੱਗ ਪਵੇ ਤਾਂ ਉਹ ਉੱਚੀ ਉੱਚੀ ਚਿੰਘਾੜਦਾ ਹੈ ਅਤੇ ਉਹਦੀ ਆਵਾਜ਼ ਇਕ ਕਿਲੋਮੀਟਰ ਤੇ ਸੁਣੀ ਜਾ ਸਕਦੀ ਹੈ। ਮਾਹਰ ਮਹਾਵਤ ਕਮੰਦਾ ਨਾਲ ਇਥੇ ਪੁੱਜ ਜਾਂਦੇ ਹਨ। ਉਹ ਹਾਥੀ ਦੇ ਸਿਰ ਅਤੇ ਪਿਛਲੀਆਂ ਲੱਤਾਂ ਉਤੇ ਰੱਸੇ ਪਾ ਲੈਂਦੇ ਹਨ। ਫ਼ਿਰ ਟੋਏ ਵਿਚ ਲੱਕੜ ਦੇ ਮੋਛੇ ਸੁੱਟੇ ਜਾਂਦੇ ਹਨ ਜਿਨ੍ਹਾਂ 'ਤੇ ਪੈਰ ਰੱਖ ਕੇ ਹਾਥੀ ਟੋਏ ਤੋਂ ਬਾਹਰ ਆਉਂਦਾ ਹੈ। ਕੁੰਡੀਆਂ ਜਾਂ ਕਮੰਦਾਂ ਉਸਨੂੰ ਟੋਏ ਤੋਂ ਬਾਹਰ ਖਿੱਚਦੀਆਂ ਹਨ। ਫ਼ਿਰ ਉਸਨੂੰ ਦਰਿਆ ਤੇ ਲੈ ਜਾਂਦੇ ਹਨ। ਅਤੇ ਉਸ ਪਿਛੋਂ ਸਿਧਾਉਣ ਵਾਲੀ ਥਾਂ ਕਰਾਲ ਲੈ ਜਾਂਦੇ ਹਨ ਜਿਥੇ ਇਸ ਦਾ ਸਿਧਾਉਣਾ ਸ਼ੁਰੂ ਹੋ ਜਾਂਦਾ ਹੈ। ਇਹ ਕਰਾਲ ਲੱਕੜ ਦੀ ਛੇ ਮੀਟਰ ਵਰਗ ਦੀ ਇਕ ਵਲਗਣ ਹੈ ਜਿਸਦਾ ਫ਼ਰਸ਼ ਵਧੀਆ ਹੁੰਦਾ ਹੈ ਅਤੇ ਹੁਣ ਹਾਥੀ ਨੂੰ ਇਸ ਵਿਚ ਵਾੜ ਦਿੱਤਾ ਜਾਂਦਾ ਹੈ।

ਫੜੇ ਗਏ ਹਾਥੀ ਦੇ ਖਾਣੇ ਦਾਣੇ ਅਤੇ ਪਾਣੀ ਦਾ ਲਗਾਤਾਰ ਧਿਆਨ ਰੱਖਿਆ ਜਾਂਦਾ ਹੈ। ਸਹਿਜੇ ਸਹਿਜੇ ਜਾਨਵਰ ਆਪਣੀ ਇਸ ਕਿਸਮਤ ਨੂੰ ਪ੍ਰਵਾਨ ਕਰ ਲੈਂਦਾ ਹੈ।

ਪੁਰਾਣੇ ਸਮਿਆਂ ਵਿਚ ਹਾਥੀ ਨੂੰ ਭੁੱਖਾ ਰੱਖ ਕੇ ਉਸਦਾ ਹੌਂਸਲਾ ਢਾਹਿਆ ਜਾਂਦਾ ਸੀ। ਕਈ ਦਿਨ ਭੁੱਖਾ ਰਹਿਣ ਕਰਕੇ ਉਹ ਕਮਜ਼ੋਰ ਹੋ ਜਾਂਦਾ ਸੀ। ਪੰਜ ਸਾਲਾਂ ਤੋਂ ਛੋਟੇ ਬੱਚੇ ਨੂੰ ਦਸ ਦਿਨਾਂ ਵਿਚ ਹੀ ਮਹਾਵਤ ਖੁਆਣ ਪਿਆਣ ਲੱਗ ਜਾਂਦੇ ਹਨ। ਏਨੇ ਸਮੇਂ ਵਿਚ ਤਾਂ ਉਨ੍ਹਾਂ ਨੂੰ ਇਕ ਜਾਂ ਦੋ ਪਾਲਤੂ ਹਾਥੀਆਂ ਨਾਲ ਚਰਨ ਵੀ ਲਿਜਾਇਆ ਜਾਦਾ ਹੈ। ਅਠਾਰਾਂ ਤੋਂ ਵੀਹ ਸਾਲ ਦੀ ਉਮਰ ਵਾਲੇ ਹਾਥੀ ਪਾਲਤੂ ਬਣਨ ਲੱਗਿਆਂ ਇਕ ਮਹੀਨਾ ਭਰ ਲੈ ਲੈਂਦੇ ਹਨ। ਵੱਡੇ ਹਾਥੀਆਂ ਨੂੰ ਤਾਂ ਕੋਈ ਕੰਮ ਸੌਂਪੇ ਜਾਣ ਤੱਕ ਡੇਢ ਸਾਲ ਦਾ ਸਮਾਂ ਲੱਗ ਜਾਂਦਾ ਹੈ। ਹਾਥੀ ਦੀ ਸੁੰਡ ਬੜਾ ਹੀ ਸੂਖਮ ਅੰਗ ਹੈ। ਜੇ ਮਹਾਵਤ ਹਾਥੀ ਦੀ ਸੁੰਡ ਤੇ ਹੱਥ ਫੇਰੇ ਅਤੇ ਹਾਥੀ ਇਸਨੂੰ ਝੱਲ ਜਾਵੇ ਤਾਂ ਸਮਝੋ ਕਿ ਕਾਫ਼ੀ ਹੱਦ ਤੱਕ ਇਹ ਪਾਲਤੂ ਹੋ ਗਿਆ ਹੈ।

ਤਾਮਿਲਨਾਡੂ ਵਿਚ 50 ਸਾਲ ਤੋਂ ਵੱਧ ਦੀ ਉਮਰ ਵਾਲੇ ਹਾਥੀ ਫੜੇ ਹੀ ਨਹੀਂ ਜਾਂਦੇ। ਜੇ ਕੋਈ ਇਹੋ ਜਿਹਾ ਹਾਥੀ ਫਸ ਵੀ ਜਾਵੇ ਤਾਂ ਉਸਨੂੰ ਉਸੇ ਵੇਲੇ ਛੱਡ ਦਿੱਤਾ ਜਾਂਦਾ ਹੈ। ਇਵੇਂ ਹੀ ਬਹੁਤ ਛੋਟੇ ਬੱਚਿਆਂ ਨੂੰ ਵਧੇਰੇ ਕਰਕੇ ਪਸੰਦ ਨਹੀਂ ਕੀਤਾ ਜਾਂਦਾ। ਇਸਦਾ ਕਾਰਣ ਆਰਥਿਕ ਹੈ ਕਿਉਂਕਿ 15 ਸਾਲ ਦੀ ਉਮਰ ਤੋਂ ਪਹਿਲਾਂ ਤਾਂ ਉਹ ਕੋਈ ਲਾਭਦਾਇਕ ਕੰਮ ਕਰਨਗੇ ਹੀ ਨਹੀਂ। ਓਨੀ ਦੇਰ ਤੱਕ ਉਨ੍ਹਾਂ ਦੀ ਟਹਿਲ ਸੇਵਾ ਕਰਨੀ ਪਏਗੀ। ਹਾਥੀ ਦੇ ਕਾਬੂ ਕਰਨ ਦੀ ਸਭ ਤੋਂ ਵਧੀਆ ਉਮਰ 18 ਤੋਂ 25 ਸਾਲ ਸਮਝੀ ਜਾਂਦੀ ਹੈ।

ਰਾਮਾਇਣ ਵਿਚ ਵੀ ਟੋਇਆਂ ਰਾਹੀਂ ਹਾਥੀ ਫੜਨ ਦੀਆਂ ਉਦਾਹਰਣਾਂ ਹਨ। ਵਾਲਮੀਕ ਨੇ ਲਿਖਿਆ ਹੈ ਕਿ ਲੋਕ ਮਸ਼ਾਲਾਂ ਬਾਲ ਕੇ ਜਾਂਦੇ, ਹਾਥੀਆਂ ਨੂੰ ਘੇਰਦੇ ਅਤੇ ਪਹਿਲਾਂ ਪੁੱਟੇ ਅਤੇ ਘਾਹ ਆਦਿ ਨਾਲ ਢੱਕੇ ਟੋਇਆਂ ਵਿਚ ਲੈ ਜਾਣ ਲਈ ਯਤਨ ਕਰਦੇ।

## ਘੇਰਾ ਪਾਉਣਾ

ਜੰਗਲੀ ਹਾਥੀਆਂ ਨੂੰ ਫੜਨ ਦਾ ਸਭ ਤੋਂ ਵੱਧ ਜਾਣਿਆ ਜਾਂਦਾ ਢੰਗ ਘੇਰਾ ਪਾਉਣ ਦਾ ਢੰਗ ਹੈ। ਹਾਥੀਆਂ ਨੂੰ ਇਕ ਵਲਗਣ ਅੰਦਰ ਲਿਜਾਇਆ ਜਾਂਦਾ ਹੈ ਅਤੇ ਉਥੋਂ ਕਾਬੂ ਕਰ ਲਿਆ ਜਾਂਦਾ ਹੈ। ਇਥੇ ਘੇਰੇ ਦਾ ਅਰਥ ਹੈ ਵਲ ਕੇ ਲਿਜਾਣਾ। ਇਹ ਉਂਜ ਸ਼ਿਕਾਰ ਕਰਨ ਦਾ ਹੀ ਇਕ ਢੰਗ ਹੈ—ਸ਼ਿਕਾਰ ਜੋ ਬੜੇ ਵੱਡੇ ਪੈਮਾਨੇ 'ਤੇ ਖੇਡਿਆ ਜਾਵੇ ਅਤੇ ਉਹ ਵੀ ਕਾਫ਼ੀ ਖ਼ਰਚ ਕਰਕੇ। ਮੈਸੂਰ ਵਿਚ ਤਾਂ ਇਸ ਤੇ ਲੱਖਾਂ ਰੁਪਏ ਖ਼ਰਚ ਹੋ ਜਾਂਦੇ ਹਨ ਜਦ ਕਿ ਕਾਬੂ ਕੀਤੇ ਹਾਥੀਆਂ ਦੀ ਗਿਣਤੀ ਕਦੇ ਵੀ ਸੌ ਤੋਂ ਵੱਧ ਨਹੀਂ ਹੋਈ।

ਮੈਗਸਥਨੀਜ਼ (200 ਬੀ.ਸੀ) ਪਹਿਲਾ ਬੰਦਾ ਸੀ ਜਿਸਨੇ ਉਤਰੀ ਭਾਰਤ ਵਿਚ ਘੇਰੇ ਪਾਉਣ ਦਾ ਜ਼ਿਕਰ ਕੀਤਾ ਹੈ।

ਉੜੀਸਾ ਦਾ ਇਕ ਰਾਜਾ ਨਰਸਿੰਘਦਿਓ, ਤੇਰ੍ਹਵੀਂ ਸਦੀ ਵਿਚ ਘੇਰਾ ਪਾਉਣ ਦਾ ਢੰਗ ਵਰਤਿਆ ਕਰਦਾ ਸੀ। ਕੋਨਾਰਕ ਮੰਦਰ ਦੇ ਕੰਧ ਚਿੱਤਰਾਂ ਤੇ ਘੇਰੇ ਦੀ ਕਿਰਿਆ ਭਲੀ ਭਾਂਤ ਉੱਕਰੀ ਹੋਈ ਮਿਲਦੀ ਹੈ।

ਘੋੜੇ ਅਤੇ ਪਾਲਤੂ ਹਾਥੀਆਂ 'ਤੇ ਸਵਾਰ ਅਤੇ ਪੈਦਲ ਤੁਰੇ ਜਾਂਦੇ ਬੰਦੇ ਢੋਲ ਵਜਾ ਵਜਾ ਕੇ, ਸੰਖ ਪੂਰ ਕੇ ਅਤੇ ਰੌਲਾ ਪਾ ਕੇ ਜੰਗਲੀ ਹਾਥੀਆਂ ਨੂੰ ਇਕ ਪਾਸੇ ਨੂੰ ਲਿਜਾ ਰਹੇ ਹਨ। ਝੁੰਡ ਵਿਚ ਬਹੁਤਾ ਕਰਕੇ ਹਥਣੀਆਂ ਅਤੇ ਬੱਚੇ ਹੀ ਹਨ। ਝੁੰਡ ਨੂੰ ਇਕ ਵੱਡੀ ਸਾਰੀ ਵਲਗਣ ਵਿਚ ਲਿਜਾਇਆ ਜਾ ਰਿਹਾ ਵਿਖਾਇਆ ਗਿਆ ਹੈ।

ਜਿਵੇਂ ਦੱਸਿਆ ਗਿਆ ਹੈ, ਇਸ ਢੰਗ ਨਾਲ ਹੈਦਰ ਅਲੀ ਹਾਥੀਆਂ ਨੂੰ ਫੜਿਆ ਕਰਦਾ ਸੀ। ਬਰਤਾਨਵੀ ਰਾਜ ਸਮੇਂ, ਉੱਨ੍ਹੀਵੀਂ ਸਦੀ ਦੇ ਮਧ ਵਿਚ ਕਰਨਲ ਪੀਅਰਸਨ ਨੇ ਇਸ ਤਰ੍ਹਾਂ ਦੀ ਇਕ ਕੋਸ਼ਿਸ਼ ਕੀਤੀ ਸੀ। ਪਰ ਸਫਲਤਾ ਨਾ ਮਿਲੀ। ਪਹਿਲਾ ਸਫਲ ਘੇਰਾ 1873 ਵਿਚ ਜੀ. ਪੀ. ਸੈਂਡਰਸਨ ਦੁਆਰਾ ਪਾਇਆ ਗਿਆ ਸੀ। ਕੁਲ 53 ਹਾਥੀ ਕਾਬੂ ਕੀਤੇ ਗਏ ਸਨ। ਇਸ ਨਾਲ ਮੈਸੂਰ ਵਿਚ ਪਾਏ ਜਾਣ ਵਾਲੇ ਹੋਰ ਘੇਰਿਆਂ ਦਾ ਰਾਹ ਸਾਫ਼ ਹੋ ਗਿਆ। ਮੈਸੂਰ ਦੇ ਜੰਗਲਾਤ ਮਹਿਕਮੇ ਨੂੰ 1950 ਵਾਲੇ ਘੇਰੇ ਵਿਚ ਢਾਈ ਲੱਖ ਰੁਪਏ ਖਰਚ ਕਰਨੇ ਪਏ ਸਨ। ਕੁਲ 70 ਹਾਥੀ ਫੜੇ ਗਏ ਸਨ। ਇਕ ਹਾਥੀ ਨੂੰ ਫੜਨ ਦਾ ਔਸਤ ਖਰਚ ਇੰਜ 3000 ਰੁਪਏ ਬਣਦਾ ਹੈ।

ਹਰਿਦੁਆਰ ਦੇ ਜੰਗਲਾਂ ਵਿਚੋਂ ਹਾਥੀ ਫੜਨ ਲਈ ਬੜੇ ਹੀ ਘੱਟ ਯਤਨ ਹੋਏ ਹਨ। ਕੁਝ ਕੁਦਰਤੀ ਔਕੜਾਂ ਕਰਕੇ ਸਿੱਟੇ ਵੀ ਵਧੀਆ ਨਹੀਂ ਰਹੇ। 1899-1900 ਸਾਲ ਦੀਆਂ ਸਰਦੀਆਂ ਵਿਚ ਪਾਏ ਘੇਰੇ ਵਿਚ ਕੇਵਲ ਸੱਤ ਹਾਥੀ ਹੀ ਫੜੇ ਗਏ ਸਨ। ਜਵਾਲਾਪੁਰ ਦੇ ਰੰਘੜਾਂ (ਮੁਸਲਿਮ ਰਾਜਪੂਤ) ਨੇ ਇਕ ਵਾਰ ਮੈਨੂੰ ਦੱਸਿਆ ਸੀ ਕਿ ਇਹਨਾਂ ਜੰਗਲਾਂ 'ਤੇ ਜਦੋਂ ਉਹਨਾਂ ਦੇ ਪੁਰਖਿਆਂ ਦਾ ਕਬਜ਼ਾ ਹੁੰਦਾ ਸੀ ਉਦੋਂ ਉਹ ਹਾਥੀ ਫੜ ਕੇ ਵੇਚਿਆ ਕਰਦੇ ਸਨ। ਹਰਿਦੁਆਰ ਦੇ ਪਾਂਡਿਆਂ ਦੀਆਂ ਕਿਤਾਬਾਂ ਵਿਚ ਇਹ ਗੱਲ ਵੀ ਮਿਲਦੀ ਹੈ ਕਿ ਮੈਦਾਨਾਂ ਦੇ ਰਾਜੇ ਇਥੇ ਹਾਥੀ ਖਰੀਦਣ ਆਇਆ ਕਰਦੇ ਸਨ। ਕਿਸੇ ਚੰਗੇ ਮੌਕੇ ਤੇ ਹਾਥੀ ਦਾ ਤੋਹਫ਼ਾ ਦੇਣਾ ਤਾਂ 1876 ਤੱਕ ਹੁੰਦਾ ਰਿਹਾ ਹੈ। ਸਰਵਣਨਾਥ ਮੱਠ ਦੇ ਇਕ ਪੱਥਰ ਤੇ ਇਹ ਵੀ ਲਿਖਿਆ ਮਿਲਦਾ ਹੈ ਕਿ ਜਦੋਂ ਮੱਠ ਦੇ ਬਾਨੀ ਨੇ ਸ਼ਿਵ ਅਤੇ ਗੰਗਾ ਦੇ ਮੰਦਰ ਬਣਾਏ ਤਾਂ ਬ੍ਰਾਹਮਣਾ ਨੂੰ ਪੰਜ ਹਾਥੀ ਵੀ ਉਸਨੇ ਦਾਨ ਕੀਤੇ।

ਕਿਸੇ ਵੇਲੇ ਹਾਥੀ ਨੂੰ ਫੜਨਾ ਅਤੇ ਵੇਚਣਾ ਬੜਾ ਹੀ ਕਮਾਈ ਵਾਲਾ ਧੰਦਾ ਹੁੰਦਾ ਸੀ। 1948 ਵਿਚ ਜਦੋਂ ਇਕ ਘੇਰੇ ਵਿਚ 35 ਹਾਥੀ ਫੜੇ ਗਏ ਤਾਂ ਇਹਨਾਂ ਤੋਂ 66,000 ਰੁਪਏ ਵੱਟੇ ਗਏ। ਅਗਲੇ ਸਾਲ 1949 ਵਿਚ ਏਨੇ ਹੀ ਹਾਥੀਆਂ ਤੋਂ 1,47,377 ਰੁਪਏ ਵੱਟੇ ਗਏ ਜੋ ਕਿ ਹੁਣ ਤੱਕ ਦਾ ਸਭ ਤੋਂ ਵੱਧ ਮੁੱਲ ਹੈ। ਫਿਰ 1954 ਵਿਚ ਕੀਮਤਾਂ ਏਨੀਆਂ ਘਟ ਗਈਆਂ ਕਿ ਇਕ ਘੇਰੇ ਵਿਚ ਫੜੇ 68 ਹਾਥੀ ਬਸ ਮੁਫਤ ਹੀ ਦੇਣੇ ਪੈ ਗਏ। ਸਭ ਤੋਂ ਵਧੀਆ ਹਾਥੀ ਵੀ ਉਸ ਵੇਲੇ 500 ਰੁਪਏ ਦਾ ਹੀ ਵਿਕਿਆ। ਮੈਸੂਰ ਵਿਚ ਹੁਣ ਇਹ ਘੇਰਾ

ਪਾਉਣਾ ਬੰਦ ਹੀ ਕਰਨਾ ਪਿਆ।

ਮੈਸੂਰ ਵਿਚ ਹੁਣ ਤੱਕ ਕੁੱਲ 34 ਵਾਰ ਇਹ ਘੇਰੇ ਪਾਏ ਗਏ ਹਨ ਜਿਨ੍ਹਾਂ ਵਿਚ 1873 ਜੰਗਲੀ ਹਾਥੀ ਕਾਬੂ ਕੀਤੇ ਗਏ ਹਨ। ਸਾਲ 1960 ਪਿਛੋਂ ਅੰਤਿਮ ਘੇਰਾ 1970 ਵਿਚ ਹੀ ਪਾਇਆ ਗਿਆ ਸੀ। ਘੇਰਾ ਉਥੇ ਹੀ ਪਾਇਆ ਜਾਂਦਾ ਹੈ ਜਿਥੇ ਬਹੁਤ ਹਾਥੀ ਰਹਿੰਦੇ ਹੋਣ। ਘੇਰੇ ਵਾਲੇ ਢੰਗ ਤੋਂ ਪਹਿਲਾਂ ਮੈਸੂਰ ਵਿਚ ਹਾਥੀਆਂ ਨੂੰ ਡੇਗ ਕੇ ਫੜਨ ਦਾ ਢੰਗ ਵੀ ਵਰਤਿਆ ਜਾਂਦਾ ਸੀ। ਭਾਰਤ ਦੇ ਕੁਝ ਹਿੱਸਿਆਂ ਵਿਚ ਇਹ ਢੰਗ ਅਜੇ ਵੀ ਪ੍ਰਚੱਲਤ ਹੈ। ਢੰਗ ਜ਼ਾਲਮਾਨਾ ਹੋਣ ਕਰਕੇ ਮੈਸੂਰ ਵਿਚ ਇਸ ਨੂੰ ਤਿਆਗ ਦਿੱਤਾ ਗਿਆ ਹੈ। ਆਸਾਮ ਅਤੇ ਬੰਗਾਲ ਵਿਚ ਘੇਰੇ ਵਾਲਾ ਤਰੀਕਾ ਸਦੀਆਂ ਤੋਂ ਚਲਿਆ ਆ ਰਿਹਾ ਹੈ। ਪਰ ਦੋਹਾਂ ਦੇ ਘੇਰੇ ਵਿਚ ਵੀ ਅੰਤਰ ਹੈ। ਉਦਾਹਰਣ ਦੇ ਤੌਰ ਤੇ ਬੰਗਾਲ ਵਿਚ ਪਹਿਲਾਂ ਹਾਕੀਆਂ ਦੀ ਭਾਲ ਕੀਤੀ ਜਾਂਦੀ ਹੈ। ਨੇੜੇ ਹੀ ਇਕ ਵਲਗਣ ਬਣਾ ਲਈ ਜਾਂਦੀ ਹੈ ਅਤੇ ਫਿਰ ਹਾਥੀਆਂ ਨੂੰ ਡਰਾ ਕੇ ਅੰਦਰ ਵਾੜ ਲਿਆ ਜਾਂਦਾ ਹੈ। ਇਹ ਵਲਗਣਾਂ ਪੱਕੀਆਂ ਨਹੀਂ ਹੁੰਦੀਆਂ ਸਗੋਂ ਇਕ ਥਾਂ ਤੋਂ ਦੂਜੀ ਥਾਂ ਪੁੱਟ ਕੇ ਲਿਜਾਈਆਂ ਜਾਂਦੀਆਂ ਹਨ। ਮੈਸੂਰ ਵਿਚ ਇਹ ਵਲਗਣਾਂ ਪੱਕੀਆਂ ਹੁੰਦੀਆਂ ਹਨ ਅਤੇ ਇਸ ਤਰ੍ਹਾਂ ਹੁੰਦੀਆਂ ਹਨ ਕਿ ਇਸ ਵਿਚ ਹੋਣ ਵਾਲਾ ਸਾਰਾ ਕੰਮ ਦੂਰੋਂ ਵੇਖਿਆ ਜਾਂ ਸਕਦਾ ਹੈ।

ਘੇਰਾ ਪਾਉਣ ਦਾ ਸਭ ਤੋਂ ਚੰਗਾ ਸਮਾਂ ਸਰਦੀਆਂ ਦਾ ਸਮਾਂ ਹੇ। ਜਨਵਰੀ ਫ਼ਰਵਰੀ ਦੇ ਮਹੀਨੇ ਤਾਂ ਇਹਦੇ ਵਾਸਤੇ ਹੋਰ ਵੀ ਢੁਕਵੇਂ ਹਨ। ਇਸ ਵੇਲੇ ਜੰਗਲ ਵਿਚ ਬਹੁਤੀ ਸਿਲ੍ਹ ਨਹੀਂ ਹੁੰਦੀ ਪਰ ਲੋੜ ਜੋਗਾ ਪਾਣੀ ਜ਼ਰੂਰ ਹੁੰਦਾ ਹੈ। ਜੰਗਲਾਂ ਵਿਚ ਲੱਗਣ ਵਾਲੀ ਅੱਗ ਦਾ ਵੀ ਇਨ੍ਹੀਂ ਦਿਨੀਂ ਖਤਰਾ ਨਹੀਂ ਹੁੰਦਾ।

ਮੈਸੂਰ ਵਿਚ ਤਾਂ ਇਹ ਘੇਰਾ ਦੋ ਥਾਂਵਾਂ ਤੇ ਹੀ ਹੁੰਦਾ ਹੈ—ਚਮਰਾਜਨਗਰ ਇਲਾਕੇ ਵਿਚ ਬੁੱਧੀਪਡਗਾ ਅਤੇ ਹੈਗੜਾ ਦੀਵਾਨਕੋਟ ਇਲਾਕੇ ਵਿਚ ਕਾਕਨਕੋਟ ਵਿਖੇ। ਦੋਹਾਂ ਪਿਛੋਂ ਕਾਕਨਕੋਟ ਵਾਲਾ ਵੇਖਣ ਵਾਲਿਆਂ ਲਈ ਬਿਹਤਰ ਹੁੰਦਾ ਹੈ ਕਿਉਂਕਿ ਇਹ ਦਰਿਆ ਦੇਂ ਕੰਢੇ ਤੇ ਪਾਇਆ ਜਾਂਦਾ ਹੈ ਅਤੇ ਹਾਥੀਆਂ ਨੂੰ ਦਰਿਆ ਵਿਚੋਂ ਦੀ ਲੰਘਾਇਆ ਜਾਂਦਾ ਹੈ। ਦਰਸ਼ਕ ਦਰਿਆ ਦੇ ਕੰਢੇ ਤੇ ਬੈਠ ਕੇ ਵੇਖ ਸਕਦੇ ਹਨ।

ਜਦੋਂ ਕੋਈ ਝੁੰਡ ਵੇਖ ਲਿਆ ਜਾਂਦਾ ਹੈ ਤਾਂ ਚੁੱਪਚਾਪ ਉਸ ਦਾ ਪਿੱਛਾ ਕੀਤਾ ਜਾਂਦਾ ਹੈ ਤਾਂ ਜੋ ਹਾਥੀਆਂ ਨੂੰ ਆਦਮੀ ਦੀ ਹੋਂਦ ਦਾ ਪਤਾ ਨਾ ਲੱਗੇ। ਇਹ ਝੁੰਡ ਇਸ ਵਲਗਣ ਤੋਂ 12 ਕਿਲੋਮੀਟਰ ਦੀ ਦੂਰੀ ਤੱਕ ਵੀ ਹੋ ਸਕਦਾ ਹੈ। ਫ਼ਿਰ ਹਾਥੀਆਂ ਦੇ ਰਾਹ ਤੇ ਦੋਵੇਂ ਪਾਸੇ ਬੰਦੇ ਲਾ ਦਿੱਤੇ ਜਾਂਦੇ ਹਨ। ਇਹ ਵਲਗਣ ਵਲ ਨੂੰ 20, 20 ਮੀਟਰ ਦੀ ਦੂਰੀ ਤੇ ਖਲੋ ਜਾਂਦੇ ਹਨ। ਦਿਨ ਰਾਤ ਉਹ ਅੱਗ ਬਾਲੀ ਰੱਖਦੇ ਹਨ। ਉਹਨਾਂ ਪਾਸ ਪਾਟੇ ਹੋਏ ਬਾਂਸ ਹੁੰਦੇ ਹਨ ਜੋ ਜ਼ਮੀਨ ਤੇ ਮਾਰਨ ਨਾਲ ਪਟਾਕਿਆਂ ਵਰਗੀ ਆਵਾਜ਼ ਪੈਦਾ ਕਰਦੇ ਹਨ। ਜੇ ਕੁਝ ਹਾਥੀ ਇਸ ਘੇਰੇ ਤੋਂ ਬਾਹਰ ਰਹਿ ਜਾਣ ਤਾਂ ਉਹਨਾਂ ਨੂੰ ਛੱਡ ਦਿੱਤਾ ਜਾਂਦਾ ਹੈ। ਸਹਿਜੇ ਸਹਿਜੇ ਇਹ ਘੇਰਾ ਸੁੰਗੜਦਾ ਜਾਂਦਾ ਹੈ। ਆਖ਼ਰੀ ਦਿਨ ਦਰਸ਼ਕ

ਆਪਣੀਆਂ ਆਪਣੀਆਂ ਥਾਂਵਾਂ ਮੱਲ ਬੈਠਦੇ ਹਨ। ਪਾਲਤੂ ਹਾਥੀਆਂ ਤੇ ਬੈਠੇ ਹਥਿਆਰਾਂ ਨਾਲ ਲੈਸ ਸਵਾਰ ਢੋਲਾਂ ਆਦਿ ਨਾਲ ਇਹਨਾ ਹਾਥੀਆਂ ਦੇ ਪਿਛੇ ਲੱਗੇ ਹੁੰਦੇ ਹਨ। ਉਹ ਲਗਾਤਾਰ ਰੌਲੀ ਪਾਉਂਦੇ, ਢੋਲ ਵਜਾਉਂਦੇ ਅਤੇ ਪਟਾਕੇ ਚਲਾਉਂਦੇ ਹਨ ਤਾਂ ਜੋ ਇਹ ਜੰਗਲੀ ਹਾਥੀ ਵਲਗਣ ਅੰਦਰ ਆ ਜਾਣ। ਕੁਝ ਬੰਦੇ ਝੁੰਡ ਦੀਆਂ ਹਰਕਤਾਂ ਦਾ ਧਿਆਨ ਰੱਖਦੇ ਹਨ। ਉਹ ਦਰਖ਼ਤਾਂ ਤੇ ਚੜ੍ਹਕੇ ਲੁਕ ਕੇ ਹਰਕਤਾਂ ਵੇਖਦੇ ਅਤੇ ਇਸ਼ਾਰਿਆਂ ਨਾਲ ਇਨ੍ਹਾਂ ਬਾਰੇ ਦੱਸਦੇ ਰਹਿੰਦੇ ਹਨ।

ਪੁਰਾਤਨ ਸਮਿਆਂ ਵਿਚ ਆਰੀਆ ਲੋਕ ਇਕ ਵੱਡੀ ਸਾਰੀ ਗੋਲ ਵਲਗਣ ਬਣਾਉਂਦੇ ਸਨ ਜਿਸਦੇ ਦੁਆਲੇ ਇਕ ਖਾਈ ਪੁੱਟੀ ਜਾਂਦੀ ਸੀ। ਇਸ ਖਾਈ 'ਤੇ ਇਕੋ ਪੁਲ ਹੁੰਦਾ ਸੀ ਜਿਸ ਤੋਂ ਹਾਥੀ ਲੰਘਾਏ ਜਾਣੇ ਹੁੰਦੇ ਸਨ। ਪਾਲਤੂ ਹਥਣੀ ਝੁੰਡ ਦੇ ਆਗੂ ਨੂੰ ਆਪਣੇ ਪਿੱਛੇ ਲਾ ਲੈਂਦੀ ਅਤੇ ਸਾਰਾ ਝੁੰਡ ਹੀ ਆਗੂ ਪਿੱਛੇ ਹੋ ਤੁਰਦਾ। ਜਦੋਂ ਹਾਥੀ ਵਲਗਣ ਅੰਦਰ ਆ ਜਾਂਦੇ, ਪੁਲ ਢਾਹ ਦਿੱਤਾ ਜਾਂਦਾ। ਕਾਬੂ ਕੀਤੇ ਹਾਥੀ ਖਾਣ ਪੀਣ ਤੋਂ ਬਿਨਾਂ ਕੁਝ ਦਿਨ ਭੁੱਖੇ ਰੱਖੇ ਜਾਂਦੇ। ਫਿਰ ਕੋਈ ਪਾਲਤੂ ਅੰਦਰ ਭੇਜ ਦਿੱਤਾ ਜਾਂਦਾ ਜੋ ਝੁੰਡ ਨੂੰ ਹੋਰ ਠੰਢਾ ਕਰਦਾ। ਕਈ ਵਾਰ ਇਸ ਪਾਲਤੂ ਹਾਥੀ ਅਤੇ ਝੁੰਡ ਦੇ ਹਾਥੀਆਂ ਵਿਚਕਾਰ ਭਿਆਨਕ ਲੜਾਈ ਵੀ ਹੋ ਜਾਂਦੀ। ਫਿਰ ਇਕ ਇਕ ਕਰਕੇ ਜੰਗਲੀ ਹਾਥੀਆਂ ਨੂੰ ਵੱਖ ਕਰ ਲਿਆ ਜਾਂਦਾ। ਪਾਲਤੂ ਹਾਥੀ ਤੇ ਬੈਠ ਕੇ ਇਹਨਾਂ ਦੀਆਂ ਧੌਣਾਂ ਦੁਆਲੇ ਰੱਸੇ ਸੁੱਟ ਕੇ ਇਹਨਾਂ ਨੂੰ ਕਾਬੂ ਕਰ ਲਿਆ ਜਾਂਦਾ। ਬੁੱਢੇ, ਨਕਾਰਾ ਅਤੇ ਬੱਚੇ ਹਾਥੀਆਂ ਨੂੰ ਛੱਡ ਦਿੱਤਾ ਜਾਂਦਾ। ਕਾਬੂ ਕੀਤੇ ਹਾਥੀਆਂ ਨੂੰ ਦਰਖ਼ਤਾਂ ਨਾਲ ਬੰਨ੍ਹ ਦਿੱਤਾ ਜਾਂਦਾ। ਜਦੋਂ ਚੰਗੀ ਤਰ੍ਹਾਂ ਕਾਬੂ ਆ ਜਾਵੇ ਤਾਂ ਜਾਨਵਰ ਬੇਬੱਸ ਜਿਹਾ ਹੋ ਜਾਂਦਾ ਤੇ ਮਾਲਕਾਂ ਦਾ ਹੁਕਮ ਮੰਨਣ ਬਿਨਾਂ ਉਸ ਪਾਸ ਕੋਈ ਚਾਰਾ ਨਾ ਰਹਿ ਜਾਂਦਾ। ਸਮੇਂ ਨਾਲ ਉਹ ਘੋੜਿਆਂ ਜਾਂ ਗਾਵਾਂ ਵਰਗੇ ਹੀ ਨਮਾਣੇ ਪਾਲਤੂ ਹੋ ਜਾਂਦੇ ਹਨ। ਕਿਤੇ ਇਕਾ ਦੁੱਕਾ ਵਾਰੀ ਇਹ ਵੀ ਹੋਇਆ ਹੈ ਕਿ ਏਨੀ ਬੇਇਜ਼ਤੀ ਸਹਿਣ ਨਾਲੋਂ ਹਾਥੀ ਨੇ ਮਰ ਜਾਣ ਨੂੰ ਚੰਗਾ ਸਮਝਿਆ। ਉਸਨੇ ਖਾਣ ਪੀਣ ਛੱਡਿਆ, ਹੌਲੀ ਹੌਲੀ ਕਮਜ਼ੋਰ ਹੋ ਕੇ ਪ੍ਰਾਣ ਤਿਆਗ ਗਿਆ।

ਤਜਰਬੇ ਨਾਲ ਹਾਥੀ ਫੜਨ ਦੇ ਕੰਮ ਵਿਚ ਵੀ ਸੁਧਾਰ ਆਉਂਦਾ ਗਿਆ। ਵਲਗਣ ਦੁਆਲੇ ਇਕ ਮੀਟਰ ਉੱਚੀ ਹੋਰ ਵਲਗਣ ਬਣਾਈ ਜਾਂਦੀ ਹੈ। ਕਈ ਵਾਰ ਇਸ ਵਲਗਣ ਅੰਦਰ ਕੰਧਾਂ ਨੇੜੇ 2 ਮੀਟਰ ਚੌੜੀ ਅਤੇ 1.3 ਮੀਟਰ ਡੂੰਘੀ ਖਾਈ ਵੀ ਪੁੱਟੀ ਜਾਂਦੀ ਹੈ। ਅੰਦਰ ਜਾਣ ਵਾਸਤੇ ਇਕ ਮੀਟਰ ਚੌੜਾ ਰਸਤਾ ਛੱਡਿਆ ਜਾਂਦਾ ਹੈ। ਜਦੋਂ ਹੀ ਹਾਥੀ ਅੰਦਰ ਆ ਜਾਂਦੇ ਹਨ, ਦਰਵਾਜ਼ਾ ਬੰਦ ਕਰ ਦਿੱਤਾ ਜਾਂਦਾ ਹੈ। ਜੰਗਲੀ ਝੁੰਡ ਨੂੰ ਅੰਦਰ ਲਿਆਉਣ ਲਈ ਸਿਧਾਏ ਹੋਏ ਹਾਥੀਆਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ।

## ਦਰਿਆ ਕੰਢੇ ਦਾ ਘੇਰਾ

ਇਸ ਕੰਮ ਵਿਚ ਬਹਾਦਰੀ ਅਤੇ ਮਹਾਰਤ ਦੀ ਲੋੜ ਹੁੰਦੀ ਹੈ। ਪਹਿਲਾਂ ਹਾਥੀਆਂ ਦਾ ਟਿਕਾਣਾ ਲੱਭਿਆ ਜਾਂਦਾ ਹੈ। ਫਿਰ ਕੋਈ 2000 ਬੰਦਾ ਖ਼ਾਸ ਖ਼ਾਸ ਥਾਂਵਾਂ ਤੇ

ਬਿਠਾਇਆ ਜਾਂਦਾ ਹੈ। ਇਹ ਬੰਦੇ ਹਾਥੀ ਫੜਨ ਲਈ ਸਿਖਿਅਤ ਹੁੰਦੇ ਹਨ ਅਤੇ ਹਾਥੀਆਂ ਦੀਆਂ ਆਦਤਾਂ ਬਾਰੇ ਜਾਣਦੇ ਹੁੰਦੇ ਹਨ। ਰੋਜ਼ਾਨਾ ਕਿਰਿਆ ਲਈ ਹਾਥੀ ਕਦੋਂ ਦਰਿਆ ਤੇ ਜਾਂਦੇ ਹਨ, ਇਸ ਗੱਲ ਦਾ ਵੀ ਇਨ੍ਹਾਂ ਬੰਦਿਆਂ ਨੂੰ ਪਤਾ ਹੁੰਦਾ ਹੈ ਅਤੇ ਉਹ ਇਸਦਾ ਧਿਆਨ ਵੀ ਰੱਖਦੇ ਹਨ। ਜਿਉਂ ਹੀ ਹਾਥੀ ਪਾਣੀ ਨੇੜੇ ਪੁੱਜਦੇ ਹਨ, ਇਹ ਬੰਦੇ ਤਿੰਨਾਂ ਪਾਸਿਆਂ ਤੋਂ ਉਨ੍ਹਾਂ ਨੂੰ ਘੇਰ ਲੈਂਦੇ ਹਨ। ਇਕ ਵਿਸ਼ੇਸ਼ ਸਮੇਂ ਹਵਾ ਵਿਚ ਗੋਲੀਆਂ ਚਲਾਈਆਂ ਜਾਂਦੀਆਂ ਹਨ। ਨਾਲ ਹੀ ਢੋਲ ਵਜਾ ਕੇ, ਪੀਪੇ ਵਜਾ ਕੇ ਇਕ ਹੱਲਾ ਜਿਹਾ ਬੋਲਣ ਵਰਗਾ ਕੰਮ ਕਰ ਲਿਆ ਜਾਂਦਾ ਹੈ। ਮਸ਼ਾਲਾਂ ਵੀ ਬਾਲੀਆਂ ਜਾਂਦੀਆਂ ਹਨ। ਇਸ ਸਭ ਕਾਸੇ ਨਾਲ ਹਾਥੀ ਡਰ ਜਾਂਦੇ ਹਨ ਅਤੇ ਉਨ੍ਹਾਂ ਨੂੰ ਇਛਿੱਤ ਰਾਹੇ ਤੋਰ ਲਿਆ ਜਾਂਦਾ ਹੈ।

ਕਾਕਨਕੋਟ ਵਿਚ ਹਾਥੀਆਂ ਦਾ ਦਰਿਆ ਵਿਚ ਤੁਰਨਾ ਇਕ ਮਨਮੋਹਕ ਨਜ਼ਾਰਾ ਹੁੰਦਾ ਹੈ। ਛੋਟੇ ਵੱਡੇ ਸਭ ਹਾਥੀ ਉੱਚੀ ਉੱਚੀ ਚਿੰਘਾੜਦੇ ਪਾਣੀ ਵਿਚ ਘੜਮੱਸ ਪਾਉਂਦੇ ਹਨ। ਬਚਣ ਦੇ ਯਤਨ ਕਰਦੇ ਕੁਝ ਇਕ ਦਰਿਆ ਵੀ ਤਰ ਜਾਂਦੇ ਹਨ। ਇਹਨਾਂ ਨੂੰ ਦਰਿਆਓਂ ਪਾਰ ਦੀ ਵਲਗਣ ਵਿਚ ਵਾਪਸ ਲਿਆਉਣਾ ਵੱਡੀ ਸਮੱਸਿਆ ਬਣ ਜਾਂਦੀ ਹੈ। ਕੁਝ ਮਾਂਵਾਂ ਅਪਣੇ ਬੱਚਿਆਂ ਨੂੰ ਸੁੰਡ ਵਿਚ ਚੁੱਕ ਲੈਂਦੀਆਂ ਹਲ। ਵਲਗਣ ਦੀਆਂ ਕੰਧਾਂ ਟਾਹਣੀਆਂ ਅਤੇ ਘਾਹ ਨਾਲ ਢੱਕੀਆਂ ਦਰਖਤਾਂ ਵਰਗੀਆਂ ਹੀ ਲੱਗਦੀਆਂ ਹਨ। ਜੇ ਝੁੰਡ ਦਾ ਆਗੂ ਅੰਦਰ ਆ ਜਾਵੇ ਤਾਂ ਬਾਕੀ ਸਾਰੇ ਬਿਨਾਂ ਕਿਸੇ ਰੋਕ ਟੋਕ ਉਸ ਪਿਛੇ ਆ ਜਾਂਦੇ ਹਨ। ਜਦ ਆਖ਼ਰੀ ਹਾਥੀ ਅੰਦਰ ਆ ਜਾਵੇ ਤਾਂ ਦਰਵਾਜ਼ਾ ਬੰਦ ਕਰ ਦਿੱਤਾ ਜਾਂਦਾ ਹੈ ਅਤੇ ਹਾਥੀ ਅੰਦਰ ਕੈਦ ਹੋ ਜਾਂਦੇ ਹਨ। ਸਾਰਾ ਕੁਝ ਨੇੜੇ ਦੀਆਂ ਮਚਾਣਾਂ ਤੇ ਬੈਠ ਕੇ ਵੇਖਿਆ ਜਾ ਸਕਦਾ ਹੈ। ਕੇਵਲ ਮੈਸੂਰ ਵਿਚ, ਵੱਡੀ ਸਾਰੀ ਵਲਗਣ ਹੁੰਦੀ ਹੇ ਅਤੇ ਦਿਨ ਵੇਲੇ ਵੀ ਹਾਥੀਆਂ ਨੂੰ ਇਧਰ ਲਿਆਂਦਾ ਜਾਂਦਾ ਹੈ ਨਹੀਂ ਤਾਂ ਉਤਰ-ਪੂਰਬੀ ਭਾਰਤ ਵਿਚ ਹਰ ਥਾਂ ਇਹ ਕੰਮ ਰਾਤ ਵੇਲੇ ਕੀਤਾ ਜਾਂਦਾ ਹੈ ਅਤੇ ਵਲਗਣ ਵੀ ਛੋਟੀ ਹੁੰਦੀ ਹੇ। ਇਹ ਵਲਗਣਾ ਹਾਥੀਆਂ ਦੇ ਸੰਭਾਵੀ ਰਾਹਾਂ ਨੇੜੇ ਜਾਂ ਲੂਣੀਆਂ ਸਿਲਾਂ ਨੇੜੇ ਬਣਾਈਆਂ ਜਾਂਦੀਆਂ ਹਨ। ਬੂਟਿਆਂ ਤੇ ਪਲਣ ਵਾਲੇ ਸਾਰੇ ਹੋਰ ਜਾਨਵਰਾਂ ਵਾਂਗ ਹਾਥੀ ਵੀ ਲੂਣੀ ਸਿਲ ਚੱਟਣਾ ਪਸੰਦ ਕਰਦੇ ਹਨ। ਉਹ ਅਜਿਹੀ ਲੂਣੀ ਮਿੱਟੀ ਵੀ ਸੁਆਦ ਨਾਲ ਖਾਂਦੇ ਹਨ। ਜੰਗਲ ਵਿਚ ਇਹ ਸਿੱਲਾਂ ਜਾ ਮਿੱਟੀ ਵਿਸ਼ੇਸ਼ ਥਾਂਵਾਂ ਤੇ ਹੀ ਹੁੰਦੀ ਹੈ। ਰਘੂਵੰਸ਼ ਵਿਚ ਇਹਨਾਂ ਥਾਂਵਾਂ ਨੂੰ ਲੂਣੀਆਂ ਚਟਾਨਾਂ ਦੱਸਿਆ ਗਿਆ ਹੈ। ਇਹਨਾਂ ਤੇ ਹਾਥੀ ਫੜਨ ਦਾ ਢੰਗ ਇਹ ਹੈ ਕਿ ਉਹ ਸਿੱਲਾਂ ਵੇਖੀਆਂ ਜਾਣ ਜਿਥੇ ਹਾਥੀ ਅਕਸਰ ਹੀ ਆਉਂਦੇ ਹੋਣ। ਫਿਰ ਇਹਨਾਂ ਨੇੜੇ ਵਲਗਣਾਂ ਬਣਾ ਲਈਆ ਜਾਂਦੀਆਂ ਹਲ। ਜਦੋਂ ਹਾਥੀ ਏਥੇ ਆਉਂਦੇ ਨੇ ਤਾਂ ਉਹਨਾਂ ਨੂੰ ਚੁੱਪਚਾਪ ਘੇਰਾ ਪਾ ਕੇ ਵਲਗਣ ਅੰਦਰ ਵਾੜ ਲਿਆ ਜਾਂਦਾ ਹੈ।

## ਮੇਲਾ ਸ਼ਿਕਾਰ

ਇਹ ਤਾਂ ਇਕ ਖੇਡ ਹੀ ਹੈ। ਪਾਲਤੂ ਹਾਥੀਆਂ 'ਤੇ ਸਵਾਰ ਮਾਹਰ ਜੰਗਲੀ ਝੁੰਡ ਦਾ ਪਿੱਛਾ ਕਰਕੇ ਇਕ ਹਾਥੀ ਨੂੰ ਵੱਖਰਾ ਕਰ ਲੈਂਦੇ ਹਨ। ਇਹ ਢੰਗ ਘੇਰੇ ਤੋਂ ਉਲਟਾਂ ਹੈ। ਇਹ ਚੁੱਪਚਾਪ ਅਤੇ ਸਹਿਜੇ ਸਹਿਜੇ ਕੀਤਾ ਜਾਂਦਾ ਹੈ। ਝੁੰਡ ਨਾਲ ਕੋਈ ਛੇੜ ਛਾੜ ਨਹੀਂ ਹੁੰਦੀ। ਇਸ ਵਿਚ ਬੱਚਿਆਂ ਨੂੰ ਅਤੇ ਵੱਡਿਆਂ ਨੂੰ ਖ਼ਤਰਾ ਹੋ ਸਕਦਾ ਹੈ। ਬੱਚੇ ਆਮ ਕਰਕੇ ਬਹੁਤ ਤਿੱਖੇ ਨਹੀਂ ਹੁੰਦੇ ਅਤੇ ਛੇਤੀ ਹੀ ਫੜੇ ਜਾਂਦੇ ਹਨ।

## ਸਿਧਾਉਣਾ

ਹਾਥੀ ਨੂੰ ਸਿਧਾਉਣ ਲਈ ਨਿਮਰਤਾ, ਦ੍ਰਿੜਤਾ ਅਤੇ ਸਬਰ ਦੀ ਲੋੜ ਹੁੰਦੀ ਹੈ। ਮਹਾਵਤ ਨੂੰ ਪਤਾ ਹੈ ਕਿ ਉਸਦਾ ਸ਼ਗਿਰਦ ਬੜਾ ਅੱਖੜ ਹੈ, ਤੱਕੜਾ ਵੀ ਏਨਾ ਕਿ ਉਸਨੂੰ ਆਸਾਨੀ ਨਾਲ ਮਾਰ ਸਕਦਾ ਹੈ। ਹੈਰਾਨੀ ਵਾਲੀ ਗੱਲ ਇਹ ਹੈ ਕਿ ਹਾਥੀ ਆਪਣੀ ਜ਼ਿਦ ਛੱਡਣ ਲੱਗਾ ਬਹੁਤੀ ਦੇਰ ਵੀ ਨਹੀਂ ਲਾਉਂਦਾ। ਸ਼ੁਰੂ ਸ਼ੁਰੂ ਵਿਚ ਜ਼ਰੂਰੀ ਹੈ ਕਿ ਮਹਾਵਤ ਪਰਾਣੀ ਜਾਂ ਆਰ ਆਪਣੇ ਪਾਸ ਰੱਖੇ ਅਤੇ ਇਸਦੀ ਵਰਤੋਂ ਵੀ ਕਰੇ ਜਿਵੇਂ ਕਿ ਆਮ ਕੀਤੀ ਜਾਂਦੀ ਹੈ। ਹਾਥੀ ਨੂੰ ਸਿਧਾਉਣ ਸਮੇਂ ਗਾਣੇ ਸੁਣਾਉਣੇ, ਖ਼ਰਖ਼ਰਾ ਕਰਨਾ ਜਾਂ ਖਾਣ ਵੇਲੇ ਚੁਟਕਲੇ ਸੁਣਾਉਣੇ ਆਦਿ ਦੀ ਵਰਤੋਂ ਕੀਤੀ ਜਾਂਦੀ ਹੈ।

ਸ਼ਬਦ ਅਤੇ ਘਟਨਾਵਾਂ ਯਾਦ ਰੱਖਣ ਵਿਚ ਹਾਥੀ ਦਾ ਜਵਾਬ ਨਹੀਂ। ਬੜੇ ਘੱਟ ਜਾਨਵਰ ਨੇ ਜਿਨ੍ਹਾਂ ਦਾ ਇਸ ਪੱਖੋਂ ਹਾਥੀ ਨਾਲ ਮੁਕਾਬਲਾ ਕੀਤਾ ਜਾ ਸਕਦਾ ਹੋਵੇ। ਸਿਧਾਈ ਵੇਲੇ ਹਾਥੀ ਨੂੰ 27 ਹੁਕਮੀ ਸ਼ਬਦ ਯਾਦ ਰੱਖਣੇ ਪੈਂਦੇ ਹਨ। ਇਹਨਾਂ ਨਾਲ ਇਸਨੂੰ ਮੁੜਨ, ਬੈਠਣ, ਖੜੇ ਹੋਣ, ਸੁੰਡ ਚੁੱਕਣ, ਪੈਰ ਮਾਰਨ, ਤੁਰਨ ਆਦਿ ਕਈ ਹੁਕਮ ਦਿੱਤੇ ਜਾਂਦੇ ਹਨ। ਪਰ ਇਹਨਾਂ ਨੂੰ ਪੂਰੀ ਤਰ੍ਹਾਂ ਸਮਝਣ ਲਈ ਕੁਝ ਮਿਹਨਤ ਕਰਨੀ ਪੈਂਦੀ ਹੈ। ਜਦੋਂ ਉਹ ਇਛੱਤ ਕੰਮ ਕਰ ਦੇਵੇ ਜਾਂ ਇਨਾਮ ਵਜੋਂ ਉਸਨੂੰ ਕੁਝ ਖਾਣ ਲਈ ਦਿੱਤਾ ਜਾਂਦਾ ਹੈ। ਸਹਿਜੇ ਸਹਿਜੇ ਉਹ ਕੁਝ ਸ਼ਬਦਾਂ ਅਤੇ ਹਰਕਤਾਂ ਦਾ ਤਾਲਮੇਲ ਬਣਾ ਲੈਂਦਾ ਹੈ ਅਤੇ ਵੇਲੇ ਸਿਰ ਸਾਰਾ ਕੰਮ ਕਰੀ ਜਾਂਦਾ ਹੈ। ਇੰਜ, ਸਰਕਸ ਵਾਂਗ ਕੁਝ ਮਹਾਵਤ ਇਨ੍ਹਾਂ ਤੋਂ ਖੇਡਾਂ ਵੀ ਕਰਵਾਂਦੇ ਹਨ। ਆਮ ਕਰਕੇ ਇਕ ਦਰਜਨ ਸ਼ਬਦ ਸਮਝਣ ਵਾਸਤੇ ਹਾਥੀ ਨੂੰ ਤਿੰਨ ਮਹੀਨੇ ਲਗਦੇ ਹਨ। ਦੱਖਣੀ ਭਾਰਤ ਵਿਚ ਲੱਕੜ ਦੇ ਕੰਮ ਤੇ ਲਾਏ ਹਾਥੀ ਚਾਲੀ ਹੁਕਮੀ ਸ਼ਬਦਾਂ ਨੂੰ ਸਮਝਦੇ ਹਨ।

## ਖਾਧ ਖ਼ੁਰਾਕ

ਹਾਥੀ ਨੂੰ ਭੁੱਖ ਬਹੁਤ ਲੱਗਦੀ ਹੈ। ਜੰਗਲ ਵਿਚ ਤਾਂ ਉਹ 24 ਘੰਟੇ ਹੀ ਕੁਝ ਨਾ ਕੁਝ ਖਾਂਦਾ ਰਹਿੰਦਾ ਹੈ। ਖਾਣ ਵਾਲੀਆਂ ਵਸਤਾਂ ਵਿਚ ਘਾਹ, ਛੋਟੀਆਂ ਟਾਹਣੀਆਂ, ਵੇਲਾਂ, ਫ਼ਲ ਅਤੇ ਹੋਰ ਹਰ ਖਾਣ ਵਾਲੀ ਬੂਟੀ ਸ਼ਾਮਲ ਹੁੰਦੇ ਹਲ। ਦੁਪਹਿਰ ਨੂੰ

ਸੌਣ ਵੇਲੇ ਹੀ ਉਹ ਚਰਨਾ ਬੰਦ ਕਰਦਾ ਹੈ, ਉਸ ਪਿਛੋਂ ਫਿਰ ਸ਼ੁਰੂ ਹੋ ਜਾਂਦਾ ਹੈ। ਰਾਤ ਨੂੰ ਵੀ ਉਹ ਥੋੜ੍ਹਾ ਸੌਂ ਸਕਦਾ ਹੈ। ਪਾਲਤੂ ਹਾਥੀਆਂ ਨੂੰ ਬਹੁਤ ਸਾਰਾ ਚਾਰਾ ਅਤੇ ਸੰਘਣੇ ਘੋਲ ਖਾਣ ਨੂੰ ਦਿੱਤੇ ਜਾਂਦੇ ਹਨ। ਸਿਧਾਈ ਵੇਲੇ ਤਾਂ ਉਨ੍ਹਾਂ ਨੂੰ ਪਕਾਏ ਹੋਏ ਸਵਾਦੀ ਭੋਜਨ ਵੀ ਖਵਾਏ ਜਾਂਦੇ ਹਨ।

ਪਾਲਤੂ ਹਾਥੀਆਂ ਨੂੰ ਪਿੱਪਲ, ਕੇਲੇ, ਹੋਰ ਰੁੱਖ, ਬਾਂਸ, ਖਜੂਰਾਂ ਦੀ ਟਾਹਣੀਆਂ, ਡੋਡੀਆਂ, ਚੌਲਾਂ ਦੀ ਫੱਕ, ਬਾਜਰੇ ਦੀ ਫ਼ੱਕ, ਮੱਕੀ ਦੇ ਟਾਂਡੇ, ਕਈ ਤਰ੍ਹਾਂ ਦੇ ਘਾਹ, ਅਨਾਜ, ਕੇਲੇ ਦੇ ਪੱਤੇ, ਨਾਰੀਅਲ ਅਤੇ ਹਰ ਤਰ੍ਹਾਂ ਦੇ ਫ਼ਲ ਆਦਿ ਖਾਣ ਲਈ ਦਿੱਤੇ ਜਾਂਦੇ ਹਨ। ਦਸਵੀਂ ਸਦੀ ਈਸਵੀ ਵਿਚ ਇਸ ਖ਼ੁਰਾਕ ਵਿਚ ਜੌਂ, ਕਣਕ, ਮਟਰ, ਛੋਲੇ ਆਦਿ ਦਾ ਜ਼ਿਕਰ ਵੀ ਆਉਂਦਾ ਹੈ[1]।

ਕਾਰਬੇਟ ਨੈਸ਼ਨਲ ਪਾਰਕ ਵਿਚ ਜੰਗਲੀ ਹਾਥੀ, ਘਾਹ, ਬਾਂਸ, ਬਰਸੀਮ, ਉਲਾ, ਨਾਰਕੁਲ, ਪਾਤੇਰਾ ਦੀਆਂ ਟਾਹਣੀਆਂ, ਰੋਹਿਨੀ ਦੀਆਂ ਡੋਡੀਆਂ, ਬਹੇੜਾ, ਹਰੜ, ਖ਼ੈੜ, ਬੈਂਤ, ਪਿੱਪਲ, ਬੋਹੜ, ਖਬੜ, ਸੰਡਨ, ਕਚਨਾਰ ਆਦਿ ਦੀਆਂ ਡੋਡੀਆਂ, ਟਾਹਲੀ, ਬੋਹੜ, ਰੋਹਿਨੀ, ਸੀਮਲ, ਸਾਲ, ਕਚਨਾਰ, ਸੰਡਨ ਆਦਿ ਦੀਆਂ ਟਾਹਣੀਆਂ ਆਦਿ ਖਾਂਦੇ ਵੇਖੇ ਗਏ ਹਨ। ਹਾਥੀ ਸੁੰਡ ਨਾਲ ਦਰਖ਼ਤ ਨੂੰ ਛੇੜਦੇ ਅਤੇ ਟਾਹਣੀ ਤੋੜ ਲੈਂਦੇ ਹਨ। ਕੁਝ ਦਰਖ਼ਤਾਂ ਦੀਆਂ ਟਾਹਣੀਆਂ ਹੋਰਨਾਂ ਨਾਲੋਂ ਸੁਆਦੀ ਹੁੰਦੀਆਂ ਹਨ। ਮੈਂ ਵੀਹ ਮਈ 1968 ਨੂੰ 8 ਜਾਂ 10 ਹਾਥੀਆਂ ਦਾ ਟੋਲਾ ਸਾਲ੍ਹ ਦੀਆਂ ਟਾਹਣੀਆਂ ਤੋਂ ਲੜਦਾ ਵੇਖਿਆ। ਇਸ ਪਾਰਕ ਵਿਚ ਰੋਹਿਨੀ ਦੇ ਬੂਟਿਆਂ ਤੋਂ ਹੀ ਬਹੁਤੀ ਖ਼ੁਰਾਕ ਪ੍ਰਾਪਤ ਹੁੰਦੀ ਹੈ। ਹਾਥੀ ਇਸ ਦਰਖ਼ਤ ਨੂੰ ਡੇਗ ਲੈਂਦੇ ਹਨ ਅਤੇ ਚੱਬ ਕੇ ਅੱਗੇ ਤੁਰ ਜਾਂਦੇ ਹਨ। ਇਕ ਵਾਰ ਮੈਂ ਵੇਖਿਆ ਕਿ ਇਕ ਰੋਹਿਨੀ ਦੇ ਡਿੱਗੇ ਹੋਏ ਰੁੱਖ ਤੇ ਕੋਈ ਵੀਹ ਹਾਥੀ ਇਕ ਦੂਜੇ ਨੂੰ ਘੂਰ ਰਹੇ ਸਨ। ਉਹ ਕੋਈ ਅੱਧਾ ਘੰਟਾ ਲੱਗੇ ਰਹੇ।

ਪਾਰਕ ਵਿਚ ਉੱਗਣ ਵਾਲੇ ਘਾਹਾਂ ਵਿਚ ਵਧੇਰੇ ਪਸੰਦ ਕੀਤੇ ਜਾਣ ਵਾਲੇ ਸਰਕੰਡਾ ਅਤੇ ਕਲਮ ਘਾਹ ਹਨ। ਇਨ੍ਹਾਂ ਦੀਆਂ ਜੜ੍ਹਾਂ ਹਾਥੀਆਂ ਨੂੰ ਸਵਾਦੀ ਲੱਗਦੀਆਂ ਹਨ ਅਤੇ ਪੌਸ਼ਟਿਕ ਵੀ ਹੁੰਦੀਆਂ ਹਨ। ਇਹਨਾਂ ਨੂੰ ਪੁੱਟਣਾ ਪੈਂਦਾ ਹੈ ਅਤੇ ਇਸ ਤੇ ਸਮਾਂ ਲੱਗਦਾ ਹੈ। ਪੁੱਟਣ ਲਈ ਉਹ ਸੁੰਡ ਦਾ ਵਲੇਵਾਂ ਮਾਰਦੇ ਅਤੇ ਇਸਨੂੰ ਬਾਹਰ ਖਿੱਚ ਲੈਂਦੇ ਹਨ। ਫ਼ਿਰ ਉਹ ਇਸਨੂੰ ਜ਼ਮੀਨ ਤੇ ਮਾਰ ਕੇ ਮਿੱਟੀ ਝਾੜਦੇ ਹਨ। ਗਰਮੀਆਂ ਵਿਚ ਹਾਥੀਆਂ ਦਾ ਪਿੱਛਾ ਕਰਨਾ ਸੰਭਵ ਹੈ। ਜਿਥੇ ਜਿਥੇ ਇਹ ਘਾਹ ਉੱਗਦਾ ਹੈ ਇਹ ਥੋੜ੍ਹਾ ਸੁੱਕਾ ਜਾਂਦਾ ਹੈ। ਜਿਸ ਕਾਰਣ ਹਾਥੀ ਪੈਰਾਂ ਨਾਲ ਇਸ ਨੂੰ ਪੁੱਟਦੇ ਹਨ ਅਤੇ ਪੈਰਾਂ ਦੇ ਨਿਸ਼ਾਨ ਪੈ ਜਾਂਦੇ ਹਨ।

ਆਸਾਮ ਵਿਚ ਹਾਥੀਆ ਦੀ ਰੋਜ਼ੇਦਾਰ ਖ਼ੁਰਾਕ ਅਲਮੀਨੀਆਂ ਜਾਂ ਤਾਰਾ ਘਾਹ ਹੈ। ਉਹਨਾਂ ਨੂੰ ਝੋਨਾ ਵੀ ਸਾਲ੍ਹ ਨਾਲ ਦਿੱਤਾ ਜਾਂਦਾ ਹੈ—ਕੰਮ ਵਾਲੇ ਦਿਨ 9 ਕਿਲੋਗ੍ਰਾਮ ਅਤੇ ਛੁੱਟੀ ਵਾਲੇ ਦਿਨ 5 ਕਿਲੋਗ੍ਰਾਮ ਦੇ ਹਿਸਾਬ। ਉੱਤਰ ਵਿਚ ਉਹਨਾਂ ਨੂੰ ਕਣਕ ਅਤੇ ਚੌਲਾਂ ਦੇ ਆਟੇ ਤੋਂ ਪੱਕੀਆਂ 10 ਤੋਂ 14 ਕਿਲੋ ਰੋਟੀਆਂ ਦਿੱਤੀਆਂ ਜਾਂਦੀਆਂ

---

1. Hastyayurveda Anandashram Mudranalaya, 1994, P. 646, Sloka 56.

ਹਨ। ਮੈਸੂਰ ਵਿਚ, ਬੱਚੇ ਵਾਲੀ ਹਥਣੀ ਨੂੰ ਰੋਜ 10 ਨਾਰੀਅਲ ਅਤੇ 3 ਕਿਲੋ ਚੌਲ ਦਿੱਤੇ ਜਾਂਦੇ ਹਨ। ਤਾਮਿਲਨਾਡੂ ਵਿਚ ਰਾਂਗੀ ਨੂੰ ਰਿੰਨ੍ਹ ਕੇ ਹਾਥੀਆ ਨੂੰ ਖੁਆਇਆ ਜਾਂਦਾ ਹੈ। ਮਾਊਂਟ ਸਟੂਅਰਟ ਅਤੇ ਕਾਰਗੁੜੀ ਦੇ ਜੰਗਲਾਂ ਵਿਚ ਹਾਥੀਆਂ ਨੂੰ ਦਿੱਤੀ ਜਾਂਦੀ ਰੋਜ਼ਾਨਾ ਖ਼ੁਰਾਕ ਦਾ ਵੇਰਵਾ ਇੰਜ ਹੈ :

| | ਸੰਘਣੇ ਪਦਾਰਥ (ਕਿ.ਗ੍ਰਾ.) | ਸੁੱਕਾ ਚਾਰਾ (ਕਿ.ਗ੍ਰਾ.) | ਹਰੇ ਛਿਲਕੇ (ਕਿ. ਗ੍ਰਾ) | ਲੂਣ (ਗ੍ਰਾਮ) | ਤੇਲ (ਗ੍ਰਾਮ) |
|---|---|---|---|---|---|
| ਵੱਡੇ ਹਾਥੀ | 7 | 90 | 216 | 56 | 28 |
| ਦਰਮਿਆਨੇ ਹਾਥੀ | 7 | 79 | 180 | 56 | 28 |
| ਛੋਟੇ ਹਾਥੀ | 7 | 68 | 145 | 56 | 28 |

ਇਕ ਮਰੀ ਹੋਈ ਹਥਣੀ ਦੀ ਪਾਚਨ ਨਾਲੀ ਦੀ ਪੜਤਾਲ ਕਰਨ ਤੋਂ ਪਤਾ ਲੱਗਾ ਕਿ ਕੁੱਲ 568 ਕਿਲੋ ਖਾਧ-ਪਦਾਰਥ ਵੱਖ ਵੱਖ ਪਾਚਨ ਅਵਸਥਾ ਵਿਚ ਸਨ ਅਤੇ 68 ਕਿਲੋ ਅਣਪਚਿਆ ਮਾਲ ਬਾਕੀ ਪਿਆ ਸੀ। ਇਸ ਹਥਣੀ ਦਾ ਭਾਰ 3150 ਕਿਲੋ ਤੋਂ ਵੀ ਵੱਧ ਸੀ। ਉਸਦੀ ਕੁੱਖ ਵਿਚ ਪੂਰਾ ਬੱਚਾ ਵੀ ਬਣਿਆ ਪਿਆ ਸੀ। ਇਸ ਤੋਂ ਪਤਾ ਲੱਗਦਾ ਹੈ ਕਿ ਹਾਥੀ ਦੀ ਖਾਧੀ ਖ਼ੁਰਾਕ ਉਸਦੇ ਭਾਰ ਦੇ ਪੰਜਵੇਂ ਹਿੱਸੇ ਤੋਂ ਵੀ ਵੱਧ ਹੋ ਸਕਦੀ ਹੈ।

ਇਕ ਵਾਰੀ ਵਿਚ ਹਾਥੀ 55 ਤੋਂ 81 ਲਿਟਰ ਤੱਕ ਪਾਣੀ ਪੀ ਜਾਂਦਾ ਹੈ। ਇਕ ਦਿਨ ਵਿਚ ਉਹ ਕੁੱਲ 225 ਲਿਟਰ ਪਾਣੀ ਪੀਂਦਾ ਹੈ। ਹਾਥੀਆਂ ਨੂੰ ਦਿਨ ਵਿਚ ਦੋ ਜਾਂ ਤਿੰਨ ਵਾਰ ਪਾਣੀ ਪਿਆਇਆ ਜਾਂਦਾ ਹੈ।

## ਹਾਥੀ ਜੋ ਕਾਬੂ ਹੀ ਰਹਿਣਾ ਚਾਹੁੰਦੇ ਹਨ

ਹਾਥੀਆਂ ਦੇ ਦੌੜ ਜਾਣ ਅਤੇ ਫ਼ਿਰ ਆਪੇ ਹੀ ਵਾਪਸ ਕਾਬੂ ਵਾਲੇ ਟਿਕਾਣੇ ਆ ਜਾਣ ਦੀਆਂ ਬਹੁਤ ਕਹਾਣੀਆ ਹਨ। 1934 ਵਿਚ ਭੋਲੋਭੱਦਰ ਸੈਕੀਆ ਨੇ ਇਕ ਤਾਜ਼ਾ ਫੜਿਆ ਹਾਥੀ ਖਰੀਦਿਆ ਜੋ ਉਸ ਵੇਲੇ 2 ਮੀਟਰ ਉੱਚਾ ਸੀ। ਕੁਝ ਸਾਲਾਂ ਵਿਚ ਉਹ ਵੱਡਾ ਵੀ ਹੋ ਗਿਆ ਅਤੇ ਪੂਰੀ ਤਰ੍ਹਾਂ ਸਿਧਾਇਆ ਵੀ ਗਿਆ। ਇਕ ਹਥਣੀ ਨਾਲ ਉਸਨੂੰ ਜੰਗਲੀ ਹਾਥੀ ਫੜਨ ਦੇ ਕੰਮ 'ਤੇ ਲਾਇਆ ਗਿਆ। ਉਸਦੇ ਸਿਰ 'ਤੇ ਸੰਘਣੇ ਵਾਲ ਸਨ ਅਤੇ ਸੁੰਡ ਤੇ ਇਕ ਡੂੰਘ ਸੀ। ਇਹ ਡੂੰਘ ਇੰਨ੍ਹਾ ਅੰਦਰ ਤੱਕ ਸੀ ਕਿ ਜਦੋਂ ਉਹ ਪਾਣੀ ਪੀਂਦਾ ਤਾਂ ਇਸ ਵਿਚੋਂ ਕੁਝ ਪਾਣੀ ਬਾਹਰ ਨੂੰ ਆ ਜਾਂਦਾ। ਇਕ ਸਵੇਰ, ਘਰੋਂ ਕੋਈ 120 ਕਿਲੋਮੀਟਰ ਦੂਰ ਜਦੋਂ ਦੋਵੇਂ ਮੇਲਾ ਸ਼ਿਕਾਰ ਤੇ ਸਨ, ਸਵਾਰ ਨੇ ਇਕ ਤਕੜੇ ਹਾਥੀ ਦੇ ਸਿਰ ਵੱਲ ਫੰਦਾ ਸੁੱਟਿਆ। ਉਸ ਹਾਥੀ ਨੇ ਬੜਾ ਵਿਰੋਧ ਕੀਤਾ ਅਤੇ ਲੜਾਈ ਦੇ ਸਿੱਟੇ ਵਜੋਂ ਮਹਾਵਤ ਅਤੇ ਸਵਾਰ ਦੋਵੇਂ ਹੀ ਹੇਠਾਂ ਡਿੱਗ ਪਏ। ਜੰਗਲੀ ਹਾਥੀ ਫੰਦੇ ਸਮੇਤ ਦੌੜ ਪਿਆ, ਪਰ ਇਹ

ਫੰਦਾ ਦੂਜੇ ਹਾਥੀ ਨਾਲ ਵੀ ਬੱਝਾ ਹੋਇਆ ਸੀ। ਉਹਨਾਂ ਨੂੰ ਰੋਕਿਆ ਨਹੀਂ ਸੀ ਜਾ ਸਕਦਾ। ਪਾਲਤੂ ਹਾਥੀ ਗੁਆਚ ਗਿਆ।

ਪਰ ਉਹ ਬਿਲਕੁਲ ਹੀ ਨਹੀਂ ਸੀ ਗੁਆਚਾ। ਕੋਈ ਨੌਂ ਮਹੀਨੇ ਪਿਛੋਂ ਹੀ ਸਭ ਨੂੰ ਹੈਰਾਨ ਕਰਦਾ ਉਹ ਵਾਪਸ ਆ ਗਿਆ। ਰੱਸਾ ਅਜੇ ਵੀ ਉਸ ਦੁਆਲੇ ਬੱਝਾ ਹੋਇਆ ਸੀ ਅਤੇ ਇਸ ਨਾਲ ਕਾਫ਼ੀ ਡੂੰਘਾ ਜ਼ਖ਼ਮ ਵੀ ਹੋ ਚੁੱਕਾ ਸੀ। ਇਹ ਜ਼ਖ਼ਮ ਤਾਂ ਹੁਣ ਬਹੁਤ ਹੀ ਦੁਖਦਾ ਪਿਆ ਸੀ। ਜੋ ਹੋਇਆ ਉਹ ਇਹ ਸੀ ਕਿ ਜਦੋਂ ਤੱਕ ਰੱਸੇ ਟੁਟੇ ਨਹੀਂ ਦੋਵੇਂ ਹਾਥੀ ਇਕੱਠੇ ਰਹੇ। ਜਦੋਂ ਰੱਸੇ ਟੁੱਟੇ, ਜਿਸ ਪਾਲਤੂ ਹਾਥੀ ਨੇ ਵਾਪਸ ਗ਼ੁਲਾਮੀ ਵਿਚ ਆਉਣਾ ਠੀਕ ਸਮਝਿਆ ਅਤੇ ਉਹ ਪਿੰਡਾਂ ਅਤੇ ਫ਼ਸਲਾਂ ਵਿਚੋਂ ਲੰਘਦਾ 128 ਕਿਲੋਮੀਟਰ ਪੈਂਡਾ ਤੈਅ ਕਰਕੇ ਵਾਪਸ ਪੁੱਜ ਗਿਆ। ਸ਼ਾਇਦ ਉਹ ਉਸ ਰੱਸੇ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਸੀ ਜੋ ਉਸਨੂੰ ਤੰਗ ਕਰ ਰਿਹਾ ਸੀ। ਉਸਨੂੰ ਇਹ ਵੀ ਪਤਾ ਸੀ ਕਿ ਉਸਦੇ ਪਾਲਕ ਹੀ ਇਸ ਤੋਂ ਛੁਟਕਾਰਾ ਦਿਵਾ ਸਕਦੇ ਸਨ। ਜਾਂ ਇਹ ਹੋ ਸਕਦਾ ਹੈ ਕਿ ਉਹ ਉਸ ਥਾਂ ਨੂੰ ਨਹੀਂ ਸੀ ਛੱਡਣਾ ਚਾਹੁੰਦਾ ਜਿਥੇ ਉਹ ਪਿਛਲੇ ਪੰਦਰਾਂ ਸਾਲ ਰਹਿੰਦਾ ਰਿਹਾ ਸੀ।

ਗੌਰੀਪੁਰ ਦੇ ਕੁਮਾਰ ਦਾ ਇਕ ਹਾਥੀ ਪੰਜ ਸਾਲ ਗੁਆਚਾ ਰਹਿਣ ਪਿਛੋਂ ਆਪਣੇ ਆਪ ਹੀ ਵਾਪਸ ਆਣ ਪੁੱਜਾ। ਜਦੋਂ 1952 ਵਿਚ ਉਸਨੂੰ ਫੜਿਆ ਗਿਆ ਸੀ ਤਾਂ ਉਦੋਂ ਉਹ 15 ਸਾਲ ਦਾ ਸੀ। 1942 ਵਿਚ ਜਦੋਂ ਉਸਨੂੰ ਜੰਗਲੀ ਹਾਥੀ ਫੜਨ ਦੇ ਕੰਮ ਤੇ ਲਾਇਆ ਗਿਆ ਤਾਂ ਉਹ ਦੌੜ ਗਿਆ ਸੀ। ਉਸਨੂੰ ਗੁਆਚਾ ਸਮਝ ਲਿਆ ਗਿਆ ਸੀ। ਇਸ ਕਰਕੇ ਉਸਦੇ ਲਾਲਚੀ ਮਾਲਕ ਲਈ ਉਸਦਾ ਵਾਪਸ ਆਉਣਾ ਹੈਰਾਨੀ ਭਰੀ ਖ਼ੁਸ਼ੀ ਵਾਲਾ ਸੀ। ਉਹ ਵੀ ਪੰਜ ਸਾਲ ਪਿਛੋਂ। ਵਾਪਸ ਆਉਣ ਲਈ ਉਸਨੂੰ ਖੇਤਾਂ ਅਤੇ ਖੁਲ੍ਹੇ ਮੈਦਾਨਾਂ ਵਿਚ 25 ਕਿਲੋਮੀਟਰ ਤੁਰਨਾ ਪਿਆ ਸੀ। ਉਸਦੇ ਦੰਦ ਬਹੁਤ ਲੰਮੇ ਹੋ ਚੁੱਕੇ ਸਨ। ਉਸੇ ਵੇਲੇ ਹੀ ਉਸਨੂੰ ਹਾਥੀਆਂ ਦੇ ਸਿਧਾਉਣ ਦੇ ਕੰਮ ਤੇ ਲਾ ਦਿੱਤਾ ਗਿਆ। ਬਹੁਤ ਛੇਤੀ ਇਸ ਗੱਲ ਦਾ ਵੀ ਪਤਾ ਲੱਗ ਗਿਆ ਕਿ ਉਸਨੂੰ ਕੁਝ ਵੀ ਭੁੱਲਿਆ ਨਹੀਂ ਸੀ।

ਆਸਾਮ ਦੇ ਜੰਗਲਾਤ ਵਿਭਾਗ ਦੇ ਭਗੌੜੇ ਹਾਥੀਆਂ ਦੇ ਆਪਣੇ ਆਪ ਵਾਪਸ ਪਰਤਣ ਦੀਆਂ ਦੋ ਉਦਾਹਰਣਾਂ ਹਨ। ਉਨ੍ਹਾਂ ਵਿਚੋਂ ਇਕ ਵਣ-ਪਾਲ ਕੋਲ ਸੀ ਜੋ ਉੱਤਰੀ-ਮੰਡਲ ਦਾ ਸਰਦੀਆਂ ਦਾ ਦੌਰਾ ਕਰ ਰਿਹਾ ਸੀ। ਇਕ ਦਿਨ ਹਾਥੀ ਦੇ ਪਿੰਡੇ ਤੇ ਸੋਢੇ ਦੀਆਂ ਬੋਤਲਾਂ ਦਾ ਇਕ ਡਾਲਾ ਫ਼ੱਟ ਗਿਆ। ਇਸ ਨਾਲ ਹਾਥੀ ਇੰਨਾ ਤ੍ਰਹਿ ਗਿਆ ਕਿ ਉਹ ਮਹਾਵਤ ਨੂੰ ਸੁੱਟ ਕੇ ਜੰਗਲ ਵੱਲ ਭੱਜ ਗਿਆ। ਉਸ ਵੇਲੇ ਉਸ ਉਤੇ ਇਕ ਤਾਜ਼ਾ ਮਾਰਿਆ ਹਿਰਨ ਅਤੇ ਦਿਨ ਦੀ ਰੋਟੀ ਵੀ ਲੱਦੀ ਹੋਈ ਸੀ। ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ ਕਈ ਮਹੀਨੇ ਪਿਛੋਂ, ਇਕ ਸਵੇਰ ਨੂੰ ਉਹ ਆਪਣੇ ਕਿੱਲੇ ਤੇ ਖੜ੍ਹਾ ਸੀ ਅਤੇ ਰੋਟੀਆਂ ਵਾਲੀ ਟੋਕਰੀ ਅਜੇ ਵੀ ਉਸ ਦੇ ਉਤੇ ਹੀ ਸੀ।

ਜੰਗਲਾਤ ਵਿਭਾਗ ਦੀ ਇਕ ਹਥਣੀ ਸੁੰਦਰਬਾਲ ਘੜੀ ਮੁੜੀ ਘਰੋਂ ਭੱਜ ਜਾਣ ਦੀ ਆਦੀ ਹੋ ਗਈ। ਜਦੋਂ ਵੀ ਉਸਨੂੰ ਮੁੜ ਫ਼ੜਿਆ ਜਾਂਦਾ ਉਸ ਕੋਲ ਜੰਗਲੀ ਹਾਥੀ ਦੁਆਰਾ ਪੈਦਾ ਕੀਤਾ ਬੱਚਾ ਹੁੰਦਾ। ਉਹ ਕਦੇ ਵੀ ਜੰਗੀ ਸੱਦੇ ਦਾ ਵਿਰੋਧ

ਨਾ ਕਰਦੀ ਅਤੇ ਪਹਿਲੇ ਮੌਕੇ ਹੀ ਖਿਸਕ ਜਾਂਦੀ। ਉਹ ਤੀਜੀ ਵਾਰੀ ਉਦੋਂ ਭੱਜੀ ਜਦੋਂ ਉਹ ਸਟਰੇਸੀ ਦੇ ਕਬਜ਼ੇ ਵਿਚ ਸੀ। ਪੜਤਾਲ ਪਿਛੋਂ ਪਤਾ ਲੱਗਾ ਕਿ ਉਹਦਾ ਸੰਗਲ ਮਾੜਾ ਸੀ ਅਤੇ ਮਹਾਵਤ ਨੇ ਇਸ ਗੱਲ ਬਾਰੇ ਰੇਂਜ ਅਧਿਕਾਰੀ ਨੂੰ ਦੱਸਿਆ ਨਹੀਂ ਸੀ।

ਕਈ ਦਿਨ ਗੁਆਚੀ ਹਥਣੀ ਦੀ ਭਾਲ ਹੁੰਦੀ ਰਹੀ। ਇਸ ਰੱਖ ਵਿਚ ਬੜੇ ਹੀ ਜੰਗਲੀ ਹਾਥੀ ਸਨ ਅਤੇ ਉਸ ਹਥਣੀ ਨੂੰ ਪਛਾਣਨਾ ਬੇੜ੍ਹਾ ਔਖਾ ਸੀ। ਇਹ ਗੱਲ 1933 ਦੀ ਹੈ। ਫਿਰ 14 ਸਾਲ ਪਿਛੋਂ 1947 ਵਿਚ ਉਹ ਇਕ ਮੇਲੇ ਸ਼ਿਕਾਰ ਵਿਚ ਫੜੀ ਗਈ। ਮੇਲਾ ਸ਼ਿਕਾਰ ਵਿਚ ਸਿਧਾਏ ਹੋਏ ਹਾਥੀਆਂ ਨੇ ਦੋ ਬੱਚਿਆਂ ਵਾਲੀ ਇਕ ਹਥਣੀ ਘੇਰ ਲਈ। ਛੋਟਾ ਬੱਚਾ ਅਜੇ ਦੁੱਧ ਚੁੰਘਣਾ ਸੀ। ਹਥਣੀ ਡਰੀ ਨਾ, ਇਸ ਤੇ ਬੰਦੇ ਭੰਬਲਭੂਸੇ ਵਿਚ ਪੈ ਗਏ। ਇਕ ਫਾਂਦੀ ਨੂੰ ਲੱਗਾ ਕਿ ਹੋ ਸਕਦਾ ਹੈ ਕਿ ਇਹ ਉਹੀ ਗੁਆਚੀ ਹਥਣੀ ਹੋਵੇ। ਉਸਨੇ ਬੈਠ ਜਾ, ਬੈਠ ਜਾ ਕਿਹਾ ਤਾਂ ਉਸਨੂੰ ਹੈਰਾਨ ਕਰਦੀ ਉਹ ਬੈਠ ਗਈ। ਉਹ ਅਜੇ ਇਹਨਾਂ ਹੁਕਮੀ ਸ਼ਬਦਾਂ ਨੂੰ ਭੁੱਲੀ ਨਹੀਂ ਸੀ। ਇਕ ਸ਼ਿਕਾਰੀ ਆਪਣੇ ਹਾਥੀ ਤੋਂ ਹੇਠਾਂ ਉਤਰਿਆ, ਦੌੜ ਕੇ ਉਸਨੇ ਉਸਦਾ ਕੰਨ ਫੜਿਆ ਅਤੇ ਉਸਦੀ ਧੌਣ ਤੇ ਚੜ੍ਹ ਬੈਠਾ। ਇਕ ਬੱਚਾ ਦੌੜ ਗਿਆ ਪਰ ਦੁੱਧ ਚੁੰਘਣ ਵਾਲਾ ਡੀਪੂ ਵੱਲ ਲੈ ਜਾਈ ਜਾ ਰਹੀ ਮਾਂ ਦੇ ਪਿਛੇ ਪਿਛੇ ਤੁਰ ਪਿਆ। ਭੱਜੀ ਹੋਈ ਹਥਣੀ ਦੇ ਵਾਪਸ ਆ ਜਾਣ ਤੇ ਡੀਪੂ ਵਿਚ ਖੁਸ਼ੀਆਂ ਹੋ ਗਈਆਂ। ਕਈਆਂ ਨੇ ਉਸਨੂੰ ਮੂਰਖ ਅਤੇ ਡਰਾਕਲ ਆਖਿਆ ਅਤੇ ਕਈਆਂ ਨੇ ਸ਼ਿਕਾਰੀ ਦੀ ਪ੍ਰਸੰਸਾ ਕੀਤੀ। ਉਸਦੀ ਵੇਰਵੇ ਵਾਲੀ ਪੁਸਤਕ ਵਿਚੋਂ ਜਦੋਂ ਉਸ ਬਾਰੇ ਪਤਾ ਕੀਤਾ ਗਿਆ ਤਾਂ ਛੇਤੀ ਹੀ ਇਹ ਸਿੱਟਾ ਨਿਕਲਿਆ ਕਿ ਇਹ ਹੋਰ ਕੋਈ ਨਹੀਂ ਸਗੋਂ ਸੁੰਦਰਬਾਲਾ ਹੀ ਹੈ। ਇਸ ਬੱਚੇ ਦਾ ਨਾਂ ਰੂਪਾ ਹੀ ਰੱਖਿਆ ਗਿਆ ਅਤੇ 1951 ਵਿਚ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਵਲੋਂ ਇਹ ਜਪਾਨ ਦੀ ਸਰਕਾਰ ਨੂੰ ਤੋਹਫ਼ੇ ਵਜੋਂ ਭੇਜਿਆ ਗਿਆ। ਪਾਂਧੀ ਦੇ ਵਿਛੜਨ ਦਾ ਸਮਾਂ ਬੜਾ ਹੀ ਭਾਵਕ ਸੀ। ਇਕ ਹੋਰ ਹਥਣੀ ਭੱਜਣ ਤੋਂ 12 ਸਾਲ ਪਿਛੋਂ ਫੜੀ ਗਈ। ਉਹ 48 ਹਾਥੀਆਂ ਦੇ ਝੁੰਡ ਵਿਚ ਫਿਰ ਰਹੀ ਸੀ ਅਤੇ ਉਸਦੇ ਨਾਲ ਤਿੰਨ ਬੱਚੇ ਸਨ। ਪੈਰਾਂ ਤੇ ਸੰਗਲਾਂ ਦੇ ਨਿਸ਼ਾਨਾਂ ਤੋਂ ਉਸਦੀ ਪਛਾਣ ਹੋਈ। ਜਦੋਂ ਉਸਨੂੰ ਬੈਠ ਜਾਣ ਲਈ ਕਿਹਾ ਗਿਆ ਤਾਂ ਉਹ ਝੱਟ ਮੰਨ ਗਈ।

ਤਿੰਨ ਸਾਲ ਪਹਿਲਾਂ ਫੜੀ ਅਤੇ ਸਿਧਾਈ ਹੋਈ ਹਥਣੀ ਇਕ ਘੇਰੇ ਸਮੇਂ ਤੁੜਿ ਕੇ ਭੱਜ ਗਈ। ਇਸ ਘੇਰੇ ਵਿਚ ਇਕ ਬੱਚਾ ਅਤੇ ਵੀਹ ਹਾਥੀ ਕਾਬੂ ਆ ਗਏ। ਉਹ ਇੰਨੀ ਅਗਿਆਕਾਰ ਸੀ ਕਿ ਤਿੰਨ ਦਿਨਾਂ ਦੇ ਅੰਦਰ ਅੰਦਰ ਹੀ ਉਸਨੂੰ ਜੰਗਲੀ ਹਾਥੀ ਫੜਨ ਦੇ ਕੰਮ 'ਤੇ ਲਾ ਦਿੱਤਾ ਗਿਆ।

ਆਸਾਮ ਵਿਚ, ਭਗੌੜੇ ਹਾਥੀਆਂ ਦੇ ਝੁੰਡ ਫੜੇ ਜਾਣ ਕੋਈ ਅਚੰਭਾ ਨਹੀਂ। ਜਦੋਂ ਇਹੋ ਜਿਹਾ ਕੋਈ ਜਾਨਵਰ ਫੜਿਆ ਜਾਂਦਾ ਹੈ ਤਾਂ ਜੰਗਲਾਤ ਵਿਭਾਗ ਲਈ ਇਸਦੇ ਮਾਲਕ ਨੂੰ ਲੱਭਣਾ ਔਖਾ ਹੋ ਜਾਂਦਾ ਹੈ। ਪੰਜਾਹ ਸਾਲ ਪਹਿਲਾਂ ਕਿਸੇ ਕਚਹਿਰੀ ਵਿਚ ਫ਼ੈਸਲਾ ਹੋਇਆ ਕਿ ਕਾਬੂ ਕੀਤਾ ਜਾਨਵਰ ਕਾਬੂ ਕਰਨ ਵਾਲੇ ਦੀ ਹੀ ਮਾਲਕੀ

ਹੋਵੇਗਾ। ਜੱਜ ਨੇ ਇਕ ਯੂਨਾਨੀ ਕਹਾਣੀ ਦੱਸੀ ਜਿਸ ਅਨੁਸਾਰ ਜੰਗਲੀ ਜਾਨਵਰ, ਪੰਛੀ ਅਤੇ ਮੱਛੀਆਂ ਫੜੇ ਜਾਣ ਪਿਛੋਂ ਫੜਨ ਵਾਲੇ ਦੀ ਮਾਲਕੀ ਹੁੰਦੀਆਂ ਹਨ ਕਿਉਂਕਿ ਫੜੇ ਜਾਣ ਤੋਂ ਪਹਿਲਾਂ ਉਹਨਾ ਦਾ ਕੋਈ ਮਾਲਕ ਨਹੀਂ ਹੁੰਦਾ। ਜਿਸਦਾ ਕਬਜ਼ਾ ਹੋਏ ਜਾਨਵਰ ਵੀ ਉਸੇ ਦੀ ਵੀ ਮਾਲਕੀ ਹੁੰਦਾ ਹੈ। ਜਦੋਂ ਇਹ ਜਾਨਵਰ ਦੌੜ ਜਾਵੇ ਅਤੇ ਖੁੱਲ੍ਹਾ ਫਿਰਨ ਲੱਗ ਪਵੇ ਤਾਂ ਫ਼ਿਰ ਇਹ ਕਿਸੇ ਦੀ ਮਾਲਕੀ ਨਹੀਂ ਰਹਿੰਦਾ। ਸਿੱਟੇ ਵਜੋਂ, ਜੇ ਕਿਤੇ ਅਜਿਹਾ ਜਾਨਵਰ ਮੁੜ ਕੇ ਫੜਿਆ ਜਾਵੇ, ਉਸਦੇ ਅਸਲੀ ਮਾਲਕ ਦਾ ਪਤਾ ਵੀ ਲੱਗ ਜਾਵੇ, ਤਾਂ ਵੀ ਇਹ ਜ਼ਰੂਰੀ ਨਹੀਂ ਕਿ ਇਹ ਉਸਨੂੰ ਵੀ ਵਾਪਸ ਦਿੱਤਾ ਜਾਵੇ। ਉਂਜ ਇਕ ਨਿਯਮ ਹੈ ਕਿ ਜੇਕਰ ਹਾਥੀ ਸਰਕਾਰੀ ਨਿਕਲ਼ ਆਵੇ ਤਾਂ ਇਹ ਸਰਕਾਰ ਨੂੰ ਵਾਪਸ ਕਰ ਦੇਣਾ ਚਾਹੀਦਾ ਹੈ ਕਿਉਂਕਿ ਫੜਨ ਵਾਲੇ ਨੂੰ ਸਰਕਾਰ ਖ਼ਰਚਾ ਦਿੰਦੀ ਹੈ।

# 7

# ਹਾਥੀਆਂ ਦਾ ਵਣਜ ਵਪਾਰ

## ਚਿੱਟਾ ਹਾਥੀ

ਗੌਤਮ ਦੀ ਮਾਂ ਮਹਾਰਾਣੀ ਮਹਾਮਾਇਆ ਨੇ ਸੁਪਨੇ ਵਿਚ ਚਿੱਟੇ ਹਾਥੀ ਨੂੰ ਆਪਣੇ ਸਰੀਰ ਅੰਦਰ ਵੜਦਿਆਂ ਵੇਖਿਆਂ। ਸ਼ਾਹੀ ਜੋਤਸ਼ੀਆਂ ਨੇ ਇਸ ਬਾਰੇ ਇਹ ਕਿਹਾ ਕਿ ਜੋ ਬੱਚਾ ਮਹਾਰਾਣੀ ਜੰਮੇਗੀ ਉਹ ਜਾਂ ਤਾਂ ਬਹੁਤ ਵੱਡਾ ਸ਼ਹਿਨਸ਼ਾਹ ਹੋਵੇਗਾ ਜਾਂ ਫ਼ਿਰ ਪਹੁੰਚਿਆ ਹੋਇਆ ਸੰਤ ਹੋਵੇਗਾ। ਭਾਰਹੱਟ (ਦੂਜੀ ਸਦੀ ਬੀ. ਸੀ) ਦੇ ਸਤੂਪ ਤੇ ਇਹ ਕਹਾਣੀ ਉੱਕਰੀ ਹੋਈ ਮਿਲਦੀ ਹੈ।



ਏਸ਼ੀਆ ਵਿਚ ਚਿੱਟੇ ਹਾਥੀ ਦੀ ਖ਼ਾਸ ਹੀ ਕਦਰ ਕੀਤੀ ਜਾਂਦੀ ਹੈ। ਹਿੰਦੂ ਸੋਚਦੇ ਹਨ ਕਿ ਇਹ ਇੰਦਰ ਦੇ ਪਹਾੜ ਇਰਾਵਤ ਦਾ ਰੂਪ ਹੈ। ਵਾਲਮੀਕ ਨੇ ਚਿੱਟੇ ਹਾਥੀ ਨੂੰ ਕੈਲਾਸ਼ ਪਰਬਤ ਵਾਂਗ, ਚਾਰ ਦੰਦਾਂ ਵਾਲਾ, ਗਹਿਣਿਆਂ ਨਾਲ ਸ਼ਿੰਗਾਰਿਆ ਅਤੇ ਮਧੁਰ ਆਵਾਜ਼ ਵਾਲੀਆਂ ਟੱਲੀਆਂ ਵਾਲਾ ਖ਼ਿਆਲ ਕੀਤਾ ਹੈ।

ਇਕ ਕਥਾ ਅਨੁਸਾਰ, ਬੋਧੀਸਤਵ ਅਤੇ ਅਵਤਾਰੀ ਰੂਪ ਵਿਚ ਵਿਸ਼ ਸ਼ਹਿਜ਼ਾਦਾ ਸੀ। ਉਹ ਹਿਮਾਲਾ ਜਿਹੇ ਉੱਚੇ ਚਿੱਟੇ ਹਾਥੀ 'ਤੇ ਸਵਾਰ ਸੀ, ਸ਼ਾਨਮੱਤਾ, ਮੱਥੇ ਤੋਂ ਮਾਦਾ ਵਹਿ ਰਿਹਾ, ਜੋ ਬੜਾ ਹੀ ਆਗਿਆਕਾਰ, ਤਕੜਾ ਅਤੇ ਹਲਕੇ ਪੈਰੀਂ ਚੱਲਣ ਵਾਲਾ ਸੀ। ਇਸ ਹਾਥੀ ਦਾ ਨਾਂ ਸੀ ਗੰਧਾਹਸਤੀ। ਰਾਜਕੁਮਾਰ ਸਾਰੇ ਸ਼ਹਿਰ ਵਿਚ ਅਤੇ ਸਖਾਵਤ ਵਾਲੀਆਂ ਥਾਂਵਾਂ ਤੇ ਇਸੇ ਦੀ ਹਾਥੀ ਤੇ ਜਾਇਆ ਕਰਦਾ ਸੀ। ਇਕ ਵਾਰ ਇਕ ਗਵਾਂਢੀ ਰਾਜੇ ਨੇ ਰਾਜਕੁਮਾਰ ਨੂੰ ਸਬਕ ਸਿਖਾਉਣ ਦੀ ਗੱਲ ਸੋਚੀ ਕਿਉਂਕਿ ਰਾਜਕੁਮਾਰ ਇਕ ਸਖ਼ੀ ਰਾਜੇ ਦੇ ਤੌਰ ਤੇ ਪ੍ਰਸਿੱਧ ਹੋ ਰਿਹਾ ਸੀ ਜਿਸ ਤੋਂ ਰਾਜੇ ਨੂੰ ਈਰਖਾ ਸੀ। ਵਿਸ਼ਵੰਤਰਾ ਤੋਂ ਹਾਥੀ ਮੰਗਣ ਵਾਸਤੇ ਉਸਨੇ ਕੁਝ ਬ੍ਰਾਹਮਣਾਂ ਨੂੰ ਭੇਜਿਆ। ਇਹ ਬ੍ਰਾਹਮਣ ਰਾਜਕੁਮਾਰ ਨੂੰ ਉੱਚੀ ਉੱਚੀ ਅਸੀਸਾਂ ਦਿੰਦੇ ਦੱਸਣ ਲੱਗੇ ਕਿ ਉਹਨਾਂ ਨੇ ਰਾਜਕੁਮਾਰ ਦੀ ਸਖ਼ਾਵਤ ਬਾਰੇ ਅਤੇ ਉਸਦੇ ਹਾਥੀ ਬਾਰੇ ਬਹੁਤ ਕੁਝ ਸੁਣਿਆ ਹੈ ਅਤੇ ਹੁਣ ਉਹ ਇਸ ਹਾਥੀ ਦਾ ਦਾਨ ਲੈਣ ਆਏ ਹਨ। ਭਾਵੇਂ ਰਾਜਕੁਮਾਰ ਨੂੰ ਇਹ ਪਤਾ ਲੱਗ ਗਿਆ ਕਿ ਬ੍ਰਾਹਮਣਾਂ ਨੂੰ ਇਸੇ ਕੰਮ ਲਈ ਭੇਜਿਆ ਗਿਆ ਹੈ ਅਤੇ ਭੇਜਿਆ ਵੀ ਉਸ ਰਾਜੇ ਨੇ ਹੈ ਜੋ ਇਸ ਤੋਂ ਈਰਖਾ ਕਰਦਾ ਸੀ ਤਾਂ ਵੀ ਉਹ ਝੱਟਪਟ ਹਾਥੀ ਤੋਂ ਉਤਰਿਆ, ਇਕ ਹੱਥ ਵਿਚ ਪਾਣੀ ਦੀ ਭਰੀ ਸੋਨੇ ਦੀ ਗੜਵੀ ਫੜਦਾ, ਦੂਜੇ ਹੱਥ ਨਲ ਹਾਥੀ ਦੇ ਸੁੰਡ ਨੂੰ ਪਲੋਸਦਾ ਉਹ ਬੜੀ ਹੀ ਨਿਮਰਤਾ ਨਾਲ ਬ੍ਰਾਹਮਣਾਂ ਸਾਹਮਣੇ ਖੜਾ ਹੋ ਗਆ। ਉਸਨੇ ਬ੍ਰਾਹਮਣਾ ਨੂੰ ਕਿਹਾ—ਕਿਰਪਾ ਕਰਕੇ ਇਹ ਭੇਟਾ ਪ੍ਰਵਾਨ ਕਰੋ, ਅਤੇ ਹਾਥੀ ਉਨ੍ਹਾਂ ਨੂੰ ਦੇ ਦਿੱਤਾ। ਪਰ ਜਨਤਾ ਨੇ ਇਹ ਗੱਲ ਨਾ ਮੰਨੀ। ਉਨ੍ਹਾਂ ਅਨੁਸਾਰ ਤਾਂ ਇਹ ਹਾਥੀ ਰਾਜ ਦੀ ਸ਼ਾਨ ਸੀ। ਗਾਵਾਂ, ਸੋਨਾ, ਅੰਨ, ਕੱਪੜਾ ਆਦਿ ਤਾਂ ਬ੍ਰਾਹਮਣਾਂ ਨੂੰ ਦਿੱਤਾ ਜਾ ਸਕਦਾ ਹੇ ਪਰ ਹਾਥੀ ਦਾਨ ਨਹੀਂ ਹੋ ਸਕਦਾ—ਉਹਨਾਂ ਦੀ ਇਹ ਰਾਇ ਸੀ। ਲੋਕਾਂ ਦਾ ਵਿਦਰੋਹ ਇੰਨਾ ਤਕੜਾ ਸੀ ਕਿ ਰਾਜਕੁਮਾਰ ਨੂੰ ਬਨਵਾਸ ਲੈਣਾ ਪਿਆ। ਭਾਰਹੱਟ ਦੇ ਇਕ ਪੱਥਰ 'ਤੇ ਇਹ ਕਹਾਣੀ ਉੱਕਰੀ ਪਈ ਹੈ।

ਚਿੱਟੇ ਚੀਤੇ ਅਤੇ ਚਿੱਟੇ ਬਾਜ਼ ਵਾਂਗ ਚਿੱਟਾ ਹਾਥੀ ਵੀ ਕੁਦਰਤ ਦਾ ਇਕ ਚਮਤਕਾਰ ਹੈ। ਚਿੱਟੇ ਹਾਥੀ ਤਾਂ ਬਹੁਤ ਹੀ ਦੁਰਲੱਭ ਹਨ। ਪ੍ਰਾਚੀਨ ਭਾਰਤ ਵਿਚ ਹਾਥੀ ਪਾਲਕ, ਚਿੱਟੇ ਹਾਥੀਆਂ ਵੱਲ ਵਿਸ਼ੇਸ਼ ਧਿਆਨ ਦਿੰਦੇ ਸਨ। ਵਾਲਮੀਕ ਨੇ ਰਾਵਣ ਦੇ ਤਬੇਲੇ ਵਿਚਲੇ ਹਾਥੀਆਂ ਦੀ ਚਿੱਟੇ ਬੱਦਲਾਂ ਨਾਲ ਤੁਲਨਾ ਕੀਤੀ ਹੈ। ਦੱਖਣੀ ਵੀਅਤਨਾਮ ਵਿਚ ਬਗੇਥੂ ਓਟ ਨੇੜੇ 1961 ਵਿਚ ਕੇਂਦਰੀ ਇਲਾਕੇ ਵਿਚੋਂ ਇਕ ਚਿੱਟਾ ਹਾਥੀ ਫੜਿਆ ਗਿਆ ਸੀ। ਵੀਅਤਨਾਮ ਦੇ ਲੋਕਾਂ ਦਾ ਵਿਸ਼ਵਾਸ ਹੈ ਕਿ ਚਿੱਟਾ ਹਾਥੀ ਕਿਸੇ ਗੈਬੀ ਬਾਦਸ਼ਾਹ ਦਾ ਰੂਪ ਹੁੰਦਾ ਹੈ।

ਉੱਤਰੀ ਸਿਆਮ ਵਿਚ ਕਾਬੂ ਕੀਤੇ ਇਕ ਚਿੱਟੇ ਹਾਥੀ ਦੀ ਸ਼ਾਹੀ ਤਬੇਲੇ ਤੱਕ

ਪੁੱਜਣ ਦੀ ਕਹਾਣੀ ਬੜੀ ਰੋਚਕ ਹੈ। ਜੰਗਲ ਵਿਚ ਪਹਿਲਾਂ ਇਕ ਚੌੜੀ ਪੱਟੀ ਬਣਾਈ ਗਈ ਜਿਸ ਉੱਤੋਂ ਦੀ ਉਸਨੂੰ ਦਰਿਆ ਤੇ ਲੈ ਜਾਇਆ ਗਿਆ। ਇਥੇ ਇਕ ਬੇੜੀਆਂ ਦਾ ਤਰਦਾ ਘਰ ਉਸਦੀ ਉਡੀਕ ਕਰ ਰਿਹਾ ਸੀ। ਇਸ ਘਰ ਦੀ ਛੱਤ ਘਾਹਫੂਸ ਦੀ ਸੀ ਅਤੇ ਦੁਆਲੇ ਲਾਲ ਪਰਦੇ ਸਨ। ਸਫ਼ਰ ਲੰਮਾ ਅਤੇ ਥਕਾ ਦੇਣ ਵਾਲਾ ਸੀ। ਜਦੋਂ ਹਾਥੀ ਆਰਾਮ ਕਰਨਾ ਚਾਹੁੰਦਾ, ਗਾਇਕ ਅਤੇ ਨ੍ਰਿਤਕਾਰ ਉਸਦਾ ਮਨਪ੍ਰਚਾਵਾ ਕਰਦੇ। ਜਦੋਂ ਉਹ ਬੇੜੇ ਤੋਂ ਉਤਰਿਆ ਸੁਆਗਤ ਵਾਸਤੇ ਸੋਨੇ ਦੀਆਂ ਧਾਰੀਆਂ ਵਾਲੀ ਦਰੀ ਵਿਛਾਈ ਗਈ। ਇਤਰ ਵਾਲੇ ਪਾਣੀ ਨਾਲ ਉਸਨੂੰ ਨੁਹਾਇਆ ਗਿਆ। ਫ਼ਿਰ ਉਸਨੂੰ ਚੌਲਾਂ ਦੇ ਆਟੇ ਦੀਆਂ ਬਹੁਤ ਸਾਰੀਆਂ ਰੋਟੀਆਂ ਅਤੇ ਗੰਨੇ ਖਾਣ ਨੂੰ ਦਿੱਤੇ ਗਏ। ਰਾਜਾ, ਦਰਬਾਰੀ ਅਤੇ ਪਾਦਰੀ ਆਦਿ ਸਾਰੇ ਉਸਨੂੰ ਜੀ ਆਇਆਂ ਕਹਿਣ ਲਈ ਆਏ। ਬੈਂਕਾਕ ਪੁੱਜਣ ਤੇ ਉਸਨੂੰ ਸੱਜੇ-ਫੱਬੇ ਪੰਡਾਲ ਵਿਚ ਲੈ ਜਾਇਆ ਗਿਆ। ਤੇਲ ਝੱਸ ਕੇ ਸੋਨੇ ਦੀਆਂ ਜ਼ੰਜੀਰਾਂ ਨਾਲ ਉਸਨੂੰ ਸਜਾਇਆ ਗਿਆ। ਨੌਂ ਦਿਨ ਲੋਕ ਉਸਨੂੰ ਭੇਟਾਂ ਚੜ੍ਹਾਉਂਦੇ ਰਹੇ ਅਤੇ ਉਸਦੀ ਪੂਜਾ ਕਰਦੇ ਰਹੇ। ਪਿਛੋਂ, ਇਕ ਵੱਡੇ ਜਲੂਸ ਦੀ ਸ਼ਕਲ ਵਿਚ ਉਸਨੂੰ ਸ਼ਾਹੀ ਤਬੇਲੇ ਵਿਚ ਪਹੁੰਚਾਇਆ ਗਿਆ।

ਅਗਸਤ 1966 ਵਿਚ ਇਕ ਚਿੱਟਾ ਹਾਥੀ ਕਿਸੇ ਹਾਦਸੇ ਦਾ ਸ਼ਿਕਾਰ ਹੋ ਗਿਆ। ਥਾਈਲੈਂਡ ਦੀ ਸਰਕਾਰ ਵਲੋਂ ਤੋਹਫ਼ੇ ਦੇ ਤੌਰ ਤੇ ਇਸਨੂੰ ਅਮਰੀਕਾ ਦੇ ਪ੍ਰਧਾਨ ਜਾਹਨਸਨ ਪਾਸ ਲਿਜਾਇਆ ਜਾ ਰਿਹਾ ਸੀ। ਬੇੜੀ ਵਿਚ ਉਸਨੇ ਸੰਗਲ ਤੁੜਾ ਲਿਆ ਅਤੇ ਡਾਂਵਾਡੋਲ ਹੋਣ ਲੱਗਾ। ਸਿੱਟੇ ਵਜੋਂ ਬੇੜੀ ਡੁੱਬ ਗਈ।

ਕਦੇ ਕਦੇ ਬਰਮਾ ਦੇ ਜੰਗਲਾਂ ਵਿਚੋਂ ਵੀ ਚਿੱਟੇ ਹਾਥੀ ਲੱਭ ਪੈਂਦੇ ਹਨ। ਇਥੇ ਵੀ ਪਹਿਲਾਂ ਪਹਿਲਾਂ ਥਾਈਲੈਂਡ ਵਰਗੀ ਹੀ ਉਨ੍ਹਾਂ ਦੀ ਆਓ ਭਗਤ ਹੁੰਦੀ ਸੀ। ਰਾਜਕੁਮਾਰ ਅਤੇ ਦਰਬਾਰੀ ਸੁਆਗਤ ਕਰਦੇ ਸਨ। ਇਨ੍ਹਾਂ ਨੂੰ ਲਾਲ ਰੇਸ਼ਮੀ ਡੋਰੀਆਂ ਨਾਲ ਕਿੱਲਿਆਂ ਤੇ ਬੱਧਾ ਹੋਇਆ ਸੀ। ਚਾਂਦੀ ਅਤੇ ਸੋਨੇ ਦੀਆਂ ਬਾਲਟੀਆਂ ਵਿਚ ਇਹਨਾਂ ਨੂੰ ਖੁਆਇਆ ਜਾਂਦਾ ਸੀ।

ਕਈ ਜਾਤਕ ਕਹਾਣੀਆਂ ਵਿਚ ਚਿੱਟੇ ਹਾਥੀਆਂ ਦਾ ਜ਼ਿਕਰ ਆਉਂਦਾ ਹੈ। ਸਾਂਚੀ ਅਤੇ ਭਾਰਹੁੱਟ ਦੇ ਪੱਥਰਾਂ ਤੇ ਉੱਕਰੀਆਂ ਕਹਾਣੀਆਂ ਵਿਚ ਵੀ ਹਾਥੀ ਦਰਸਾਏ ਗਏ ਹਨ। ਅਜੰਤਾ ਵਿਖੇ ਇਕ ਚਿੱਤਰ ਵਿਚ ਸਾਧਾਰਣ ਰੰਗ ਦੀ ਇਕ ਹਥਣੀ ਨਾਲ ਚਿੱਟੇ ਰੰਗ ਦੇ ਦੋ ਬੱਚੇ ਵਿਖਾਏ ਗਏ ਹਨ। ਇਕ ਹੋਰ ਗੁਫ਼ਾ ਵਿਚ ਛੇ ਦੰਦਾਂ ਵਾਲਾ ਹਾਥੀ ਹੈ ਜਿਸ ਕੋਲ ਇਕ ਚਿੱਟੇ ਰੰਗ ਦਾ ਬੱਚਾ ਹੈ। ਇਕ ਬੋਧੀਸਤਵ ਕਹਾਣੀ ਵਿਚ ਮਾਂ ਪੁੱਤ ਦੇ ਪਿਆਰ ਨੂੰ ਚਿੱਟੇ ਹਾਥੀ ਦੀ ਕਹਾਣੀ ਰਾਹੀਂ ਦਰਸਾਇਆ ਗਿਆ ਹੈ। ਕਹਾਣੀ ਇੰਜ ਹੈ :

> ਜਦੋਂ ਬਨਾਰਸ ਤੇ ਰਾਜਾ ਬ੍ਰਹਮਦੱਤ ਦਾ ਰਾਜ ਸੀ, ਹਿਮਾਲੀਆ ਪਰਬਤ ਉਤੇ ਚਿੱਟੇ ਹਾਥੀ ਦੇ ਰੂਪ ਵਿਚ ਬੋਧੀਸਤਵ ਦਾ ਜਨਮ ਹੋਇਆ। ਉਸਦੀ ਮਾਂ ਅੰਨ੍ਹੀ ਸੀ। ਇਕ ਵਾਰ ਉਸਨੇ ਜੰਗਲ ਵਿਚ ਗੁਆਚੇ ਆਦਮੀ ਨੂੰ ਬਚਾਇਆ ਸੀ। ਆਪਣੀ ਪਿੱਠ 'ਤੇ ਚੜ੍ਹਾ ਕੇ ਉਹ ਉਸਨੂੰ ਜੰਗਲ ਤੋਂ ਬਾਹਰ ਛੱਡ ਆਇਆ ਸੀ। ਇਸ ਸਮੇਂ ਹੀ ਰਾਜੇ ਦਾ ਇਕ ਹਾਥੀ ਚੱਲ

ਵਸਿਆ। ਉਹ ਉਸਦੀ ਥਾਂ ਹੋਰ ਹਾਥੀ ਚਾਹੁੰਦਾ ਸੀ। ਜਿਸ ਬੰਦੇ ਨੂੰ ਬੋਧੀਸਤਵ ਨੇ ਬਚਾਇਆ ਸੀ, ਉਸਨੇ ਰਾਜੇ ਨੂੰ ਹਾਥੀ ਬਾਰੇ ਦੱਸਿਆ ਅਤੇ ਹਾਥੀ ਨੂੰ ਫੜਨ ਲਈ ਬੰਦੇ ਭੇਜੇ ਗਏ। ਬੋਧੀਸਤਵ ਨੇ ਫੜੇ ਜਾਣ ਦੀ ਆਗਿਆ ਦੇ ਦਿੱਤੀ। ਉਸਨੂੰ ਸ਼ਾਹੀ ਤਬੇਲੇ ਵਿਚ ਲਿਆਂਦਾ ਗਿਆ। ਉਸਨੂੰ ਖਾਣ ਨੂੰ ਦਿੱਤਾ ਪਰ ਉਸਨੇ ਇਹ ਕਹਿੰਦਿਆਂ ਨਾਹ ਕਰ ਦਿੱਤੀ ਕਿ ਮੈਂ ਮਾਂ ਤੋਂ ਵੱਖ ਹੋ ਕੇ ਕੁਝ ਨਹੀਂ ਖਾਵਾਂਗਾ। ਜਦੋਂ ਰਾਜੇ ਨੂੰ ਬੋਧੀਸਤਵ ਦੀ ਅੰਨ੍ਹੀ ਅਤੇ ਮਜ਼ਬੂਰ ਮਾਂ ਬਾਰੇ ਪਤਾ ਲੱਗਾ, ਉਸਦਾ ਮਨ ਭਰ ਆਇਆ। ਉਸਨੇ ਬੋਧੀਸਤਵ ਨੂੰ ਛੱਡ ਦੇਣ ਦਾ ਹੁਕਮ ਦੇ ਦਿੱਤਾ।

ਚਿੱਟਾ ਹਾਥੀ ਵੀ ਬਿਲਕੁਲ ਹੀ ਚਿੱਟਾ ਨਹੀਂ ਹੁੰਦਾ। ਆਮ ਕਰਕੇ ਇਸਦਾ ਰੰਗ ਗੁਲਾਬੀ ਭਾਅ ਮਾਰਦਾ ਹੁੰਦਾ ਹੈ। ਲੰਡਨ ਦੇ ਚਿੜੀਆਘਰ ਵਿਚ ਇਕ ਵਾਰ ਇਕ ਇਹੋ ਜਿਹਾ ਹਾਥੀ ਲਿਆਂਦਾ ਗਿਆ ਸੀ। ਇਹ 1926 ਦੀ ਗੱਲ ਹੈ। ਉਸਨੂੰ ਬਰਮਾ ਦੇ ਜੰਗਲਾਂ ਵਿਚੋਂ ਫੜਿਆ ਗਿਆ ਸੀ। ਮੁਗਲਾਂ ਦੇ ਸਮੇਂ ਵੀ ਚਿੱਟੇ ਹਾਥੀ ਦਾ ਜ਼ਿਕਰ ਆਉਂਦਾ ਹੈ। ਰਾਜਾ ਮਾਨ ਸਿੰਘ ਨੇ ਅਕਬਰ ਨਾਲ ਇਕਰਾਰ ਕੀਤਾ ਸੀ ਕਿ ਉਹ ਆਰਕਾਨ ਦੇ ਰਾਜੇ ਨੂੰ ਦਬਾ ਕੇ ਆਪਣਾ ਚਿੱਟਾ ਹਾਥੀ ਅਕਬਰ ਨੂੰ ਲਿਆ ਦੇਵੇਗਾ।

ਕਿਉਂਕਿ ਚਿੱਟੇ ਹਾਥੀ ਨੂੰ ਪਵਿੱਤਰ ਪਸ਼ੂ ਸਮਝਿਆ ਜਾਂਦਾ ਸੀ, ਇਸ ਕਰਕੇ ਇਸ 'ਤੇ ਸਵਾਰੀ ਨਹੀਂ ਸੀ ਕੀਤੀ ਜਾਂਦੀ। ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਜਿਸ ਦੇਸ਼ ਵਿਚ ਚਿੱਟੇ ਹਾਥੀ ਹੋਣ ਉਥੇ ਮੀਂਹ, ਖੁਸ਼ਹਾਲੀ ਅਤੇ ਅਮੀਰੀ ਦੀ ਥੁੜ੍ਹ ਨਹੀਂ ਰਹਿੰਦੀ। ਬਾਦਸ਼ਾਹ ਵੀ ਇਸ ਦੀ ਪ੍ਰਾਪਤੀ ਲਈ ਉਤਸੁਕ ਹੁੰਦੇ ਸਨ। ਕਿਉਂਕਿ ਚਿੱਟੇ ਹਾਥੀ ਤੋਂ ਕੰਮ ਨਹੀਂ ਸੀ ਲਿਆ ਜਾਂਦਾ ਜਿਸ ਕਰਕੇ ਇਸ ਨੂੰ ਰੱਖਣਾ ਬੜਾ ਵੱਡਾ ਬੋਝ ਸੀ। ਇਸੇ ਕਰਕੇ ਹੀ ਕਿਸੇ ਨਿਕੰਮੀ ਚੀਜ਼ ਜਾਂ ਸੰਸਥਾ ਨੂੰ ਚਿੱਟੇ ਹਾਥੀ ਕਿਹਾ ਜਾਂਦਾ ਹੈ।

## ਹਾਥੀਆਂ ਦੀ ਆਬਾਦੀ ਉਤੇ ਨਿਯੰਤਰਣ

ਡਾਗਲਸ ਹੈਮਿਲਟਨ ਅਨੁਸਾਰ 1979 ਵਿਚ ਅਫ਼ਰੀਕਾ ਦੇ 35 ਪ੍ਰਾਂਤਾਂ ਵਿਚ ਹਾਥੀਆਂ ਦੀ ਗਿਣਤੀ, 1,34,3,340 ਸੀ। 1962 ਵਿਚ ਕੀਨੀਆਂ ਦੀਆਂ ਰੱਖਾਂ ਵਿਚ 11000 ਹਾਥੀ ਸਨ। ਸਰਕਾਰ ਨੇ ਹਿਸਾਬ ਲਾਇਆ ਕਿ ਜਿੰਨੇ ਹਾਥੀ ਸੌਖੀ ਤਰ੍ਹਾਂ ਜੰਗਲ ਵਿਚ ਰਹਿ ਸਕਦੇ ਹਨ, ਇਹ ਗਿਣਤੀ ਉਹਨਾਂ ਤੋਂ ਦੁੱਗਣੀ ਹੈ। ਇਸ ਕਰਕੇ ਇਹ ਪ੍ਰਸਤਾਵਿਤ ਕੀਤਾ ਗਿਆ ਕਿ 5000 ਹਾਥੀਆਂ ਨੂੰ ਗੋਲੀ ਮਾਰ ਦਿੱਤੀ ਜਾਵੇ।

ਅਖ਼ਬਾਰਾਂ ਦੀਆਂ ਰਿਪੋਰਟਾਂ ਅਨੁਸਾਰ ਮਾਰਚ 1995 ਦੌਰਾਨ ਜਿੰਬਾਬਵੇ ਦੇ ਕੌਮੀ ਪਾਰਕ ਵਿਚ ਸੱਤਰ ਤੋਂ ਅੱਸੀ ਹਜ਼ਾਰ ਹਾਥੀ ਹੀ ਸੌਖੀ ਤਰ੍ਹਾਂ ਰਹਿ ਸਕਦੇ ਹਨ। ਇਸ ਦਬਾਅ ਨੂੰ ਘਟਾਉਣ ਲਈ ਜ਼ਿੰਬਾਬਵੇ ਸਰਕਾਰ ਨੇ 36,000 ਹਾਥੀ ਵੇਚਣ ਦਾ ਫ਼ੈਸਲਾ ਕਰ ਲਿਆ ਹੈ। ਜੇ ਇਹ ਵਿਕਦੇ ਨਹੀਂ ਤਾਂ ਇਹਨਾਂ ਨੂੰ ਮਾਰਨ ਤੋਂ ਸਿਵਾ ਸਰਕਾਰ ਕੋਲ ਹੋਰ ਕੋਈ ਚਾਰਾ ਨਹੀਂ।

ਪੁਰਤਗਾਲ—ਅਫ਼ਰੀਕਾ ਵਿਚ 2,254 ਹਾਥੀਆਂ ਨੂੰ ਗੋਲੀ ਮਾਰ ਦਿੱਤੀ ਗਈ

ਅਤੇ ਉਹਨਾਂ ਦੇ ਕੀਮਤੀ ਦੰਦ ਵੱਢ ਲਏ ਗਏ ਸਨ। ਸ਼ਿਕਾਰੀਆਂ ਨੇ 26 ਵਰਗ ਕਿਲੋਮੀਟਰ ਵਿਚ ਤਾਰਾਂ ਦੇ ਜਾਲ ਲਾ ਕੇ, ਇਕੋ ਰਾਤ ਵਿਚ ਹੀ ਏਨੇ ਹਾਥੀ ਮਾਰ ਲਏ ਸਨ।

ਸ੍ਰੀਲੰਕਾ ਵਿਚ ਇਹ ਸਮੱਸਿਆ ਵੱਖਰੀ ਸੀ। ਕਿਸੇ ਵੇਲੇ ਇਥੇ ਹਾਥੀਆਂ ਦੀ ਗਿਣਤੀ ਦਸ ਹਜ਼ਾਰ ਹੁੰਦੀ ਸੀ ਜੋ ਕਿ ਕੇਵਲ 800 ਹੀ ਰਹਿ ਗਈ। ਇਸ ਤਬਾਹੀ ਨੂੰ ਮੁੱਖ ਰੱਖ ਕੇ ਹਾਥੀਆਂ ਦੀ ਸੁਰੱਖਿਆ ਲਈ ਸਰਕਾਰ ਨੂੰ ਕਈ ਕਦਮ ਚੁੱਕਣੇ ਪਏ। ਸ਼ਿਕਾਰ ਤੇ ਪਾਬੰਦੀ ਲਾਉਣੀ ਪਈ। ਰੱਖਵਾਲੀ ਪ੍ਰਾਪਤੀ ਪਿਛੋਂ ਹਾਥੀਆਂ ਦੀ ਗਿਣਤੀ ਵਧਣੀ ਸ਼ੁਰੂ ਹੋ ਗਈ। ਆਰ. ਆਲੀਵਰ ਅਨੁਸਾਰ 1978 ਵਿਚ ਸ੍ਰੀਲੰਕਾ ਦੇ ਹਾਥੀਆਂ ਦੀ ਗਿਣਤੀ ਦੋ ਤੋਂ ਚਾਰ ਹਜ਼ਾਰ ਦੇ ਵਿਚਾਲੇ ਸੀ।

ਭਾਰਤ ਵਿਚ ਜੰਗਲੀ ਹਾਥੀਆਂ ਦੀ ਗਿਣਤੀ 9950 ਤੋਂ 15080 ਦੇ ਵਿਚਾਲੇ ਦੱਸੀ ਜਾਂਦੀ ਹੈ। ਇਹਨਾਂ ਵਿਚੋਂ ਇਕ ਹਜ਼ਾਰ ਤੋਂ 8000 ਤੱਕ ਉੱਤਰ-ਪੂਰਬੀ ਭਾਰਤ ਵਿਚ; 4500 ਪੱਛਮੀ ਘਾਟ ਖੇਤਰ ਵਿਚ, 900 ਤੋਂ 2000 ਕੇਂਦਰੀ ਖੇਤਰ ਵਿਚ, 500 ਪੱਛਮੀ ਹਿਮਾਲਿਆ ਖੇਤਰ ਵਿਚ ਅਤੇ ਕੋਈ 30 ਅੰਡੇਮਾਨ ਟਾਪੂਆਂ ਵਿਚ ਦੱਸੇ ਜਾਂਦੇ ਹਨ।

ਏਸ਼ੀਆ ਦੇ ਦੂਜੇ ਹਿੱਸਿਆਂ ਦੀ ਜੇ ਗੱਲ ਕਰਨੀ ਹੋਵੇ ਤਾਂ ਸਭ ਤੋਂ ਵਧ ਗਿਣਤੀ ਬਰਮਾ ਵਿਚ ਹੈ—5000 ਇਸ ਪਿਛੋਂ ਥਾਈਲੈਂਡ—2500 ਤੋਂ 4500; ਕੰਪੂਚੀਆ (ਕੰਬੋਡੀਆ) ਲਾਓਸ ਅਤੇ ਵੀਅਤਨਾਮ ਕੋਈ 3500 ਤੋਂ 5000, ਮਲੇਸ਼ੀਆ 3000 ਤੋਂ 6000 ਅਤੇ ਬੋਰਨੀਓ 2000 ਆਦਿ।

ਭਾਵੇਂ ਇਹਨਾਂ ਦੀ ਗਿਣਤੀ ਘਟਾਉਣ ਲਈ ਗੋਲੀ ਵੀ ਮਾਰਨ ਬਾਰੇ ਸੋਚਿਆ ਜਾਵੇ ਪਰ ਇਹ ਸਭ ਕਿਸੇ ਵਿਉਂਤ ਅਨੁਸਾਰ ਹੀ ਹੋਣਾ ਚਾਹੀਦਾ ਹੈ। ਇਹਨਾਂ ਦੇ ਮਾਰਨ ਦੀ ਕਿਰਿਆ ਛੇਤੀ ਅਤੇ ਚੰਗੇ ਹਮਦਰਦੀ ਭਰੇ ਢੰਗ ਨਾਲ ਹੋਣੀ ਚਾਹੀਦੀ ਹੈ। ਚੰਗੀ ਤਕੜੀ ਬੰਦੂਕ ਨਾਲ ਵੀ ਹਾਥੀ ਮਾਰਨਾ ਸੌਖਾ ਨਹੀਂ। ਗੋਲੀ ਚਲਾਉਣ ਵਾਲੇ ਨੂੰ ਨਿਸ਼ਾਨਾ ਲਾਉਣ ਵਾਲੀਆਂ ਸੂਖਮ ਥਾਵਾਂ ਦਾ ਪਤਾ ਹੋਣਾ ਚਾਹੀਦਾ ਹੈ।

## ਵਪਾਰਕ ਕੇਂਦਰ

ਹਾਥੀਆਂ ਦੇ ਮੁੱਖ ਵਪਾਰਕ ਕੇਂਦਰ ਬਿਹਾਰ ਅਤੇ ਦੱਖਣ ਵਿਚ ਕਾਲੀਕੱਟ ਵਿਖੇ ਹਨ। ਉਤਰੀ ਬਿਹਾਰ ਵਿਚ ਜੋ ਚਾਰ ਪ੍ਰਸਿੱਧ ਸਾਲਾਨਾ ਪਸ਼ੂ ਮੇਲੇ ਲੱਗਦੇ ਹਨ, ਵਿਚ ਆਸਾਮ ਅਤੇ ਬੰਗਾਲ ਦੇ ਜੰਗਲਾਂ ਵਿਚੋਂ ਫੜੇ ਹਾਥੀ ਵੇਚਣ ਲਈ ਲਿਆਂਦੇ ਜਾਂਦੇ ਹਨ। ਨਵੰਬਰ ਵਿਚ ਸੋਨਪੁਰ ਹੋਣ ਵਾਲੇ ਮੇਲੇ ਵਿਚ ਇਕ ਵਾਰੀ 600 ਤੋਂ 800 ਹਾਥੀ ਵੇਚਣ ਲਈ ਲਿਆਂਦੇ ਗਏ ਸਨ। ਸੋਨਪੁਰ ਪਿਛੋਂ ਇਸ ਪੱਖੋਂ ਜਨਵਰੀ ਵਿਚ ਖਾਗੜਾ ਵਿਖੇ ਲੱਗਣ ਵਾਲਾ ਮੇਲਾ ਆਉਂਦਾ ਹੈ। ਫਿਰ ਮਾਰਚ ਵਿਚ ਲੱਗਣ ਵਾਲਾ ਸਿਮੇਸ਼ਵਰ ਦਾ ਮੇਲਾ ਤੇ ਅੰਤ ਤੇ ਅਪ੍ਰੈਲ ਮਹੀਨੇ ਦਾ ਨਾਕਮਾਰਦ ਦਾ ਮੇਲਾ ਆਉਂਦਾ ਹੈ। ਇਹਨਾਂ ਥਾਂਵਾਂ ਤੇ ਹਾਥੀਆਂ ਦੀ ਖਰੀਦ-ਵੇਚ ਹਜ਼ਾਰਾਂ ਸਾਲਾਂ ਤੋਂ ਹੁੰਦੀ ਆਉਂਦੀ ਹੈ। ਸ਼ਾਇਦ ਚੰਦਰਗੁਪਤ ਮੌਰੀਆ ਨੇ ਵੀ ਆਪਣੀ ਫ਼ੌਜ ਲਈ ਹਾਥੀ ਇਹਨਾਂ ਹੀ ਥਾਂਵਾਂ ਤੋਂ ਖਰੀਦੇ ਸਨ।

## ਸ਼ੁਭ ਅਤੇ ਅਸ਼ੁਭ ਸੰਕੇਤ

ਹਾਥੀ ਦੇ ਅਗਲੇ ਪੈਰਾਂ ਦੀਆਂ ਪੰਜ ਪੰਜ ਅਤੇ ਪਿਛਲੇ ਪੈਰਾਂ ਦੀਆਂ ਚਾਰ ਚਾਰ ਉਂਗਲਾਂ ਹੁੰਦੀਆਂ ਹਨ। ਇੰਜ ਇਹ ਕੁਲ 18 ਉਂਗਲਾਂ ਬਣਦੀਆਂ ਹੋਨ। ਜੇ ਕਿਸੇ ਹਾਥੀ ਦੀਆਂ ਉਂਗਲਾਂ ਇਸ ਤੋਂ ਵੱਧ ਜਾਂ ਘੱਟ ਹੋਣ ਤਾਂ ਉਸਨੂੰ ਮਨਹੂਸ ਜਾ ਅਸ਼ੁਭ ਗਿਣਿਆ ਜਾਂਦਾ ਹੈ। ਜੇ ਕਿਸੇ ਦੀਆਂ 16 ਉਂਗਲਾਂ ਹੋਣ, ਉਸਨੂੰ ਤਾਂ ਬਹੁਤ ਹੀ ਨਹਿਸ਼ ਸਮਝਿਆ ਜਾਂਦਾ ਹੈ। ਇਥੋਂ ਤਕ ਕਿ ਇਸਦੀ ਵਿਕਰੀ ਅਸੰਭਵ ਹੋ ਜਾਂਦੀ ਹੈ। ਹਾਥੀ ਦੀ ਖਰੀਦ ਜਾਂ ਵੇਚ ਸਮੇਂ ਇਹ ਉਂਗਲਾਂ ਤਾਂ ਜ਼ਰੂਰ ਹੀ ਦੇਖੀਆਂ ਜਾਂਦੀਆਂ ਹਨ। ਜੇ ਹਾਥੀ ਵਿਦੇਸ਼ ਭੇਜਣਾ ਹੋਵੇ ਤਾਂ ਵੀ ਇਹ ਉਂਗਲਾਂ ਜ਼ਰੂਰ ਹੀ ਵੇਖੀਆਂ ਜਾਂਦੀਆਂ ਹਨ।

ਆਮ ਕਰਕੇ ਜਦੋਂ ਹਾਥੀ ਫੜ ਕੇ ਕੈਂਪ ਵਿਚ ਲਿਆਂਦਾ ਜਾਂਦਾ ਹੈ ਤਾਂ ਲੋਕ ਇਹ ਉਂਗਲਾਂ ਵੇਖਣ ਲਈ ਹੀ ਉੱਲਰ ਪੈਂਦੇ ਹਨ। ਜੇ ਇਸ ਪੱਖੋਂ ਜਾਨਵਰ ਪੂਰਾ ਨਾ ਹੋਵੇ ਤਾਂ ਫੜਨ ਵਾਲੇ ਇਹ ਯਤਨ ਕਰਦੇ ਨੇ ਕਿ ਗਾਹਕ ਨੂੰ ਇਸਦਾ ਪਤਾ ਨਾ ਲੱਗੇ। ~~ਗਾਹਕ~~ ਇਸ ਗੱਲ ਤੇ ਅੜੀ ਕਰਦਾ ਹੈ ਕਿ ਜਾਨਵਰ ਨੂੰ ਬਾਹਰ ਖੁਲ੍ਹੇ ਥਾਂ ਲਿਆਂਦਾ ਜਾਵੇ ਤਾਂ ਜੋ ਉਸਦੇ ਪੈਰ ਵੇਖੇ ਜਾ ਸਕਣ। ਕੁਝ ਚਲਾਕ ਅਤੇ ਵਹਿਮੀ ਲੋਕ ਹਾਥੀ ਦੇ ਪੈਰਾਂ ਨੂੰ ਕੌਡੀਆਂ ਬੰਨ੍ਹ ਦਿੰਦੇ ਹਨ ਤਾਂ ਜੋ ਗਾਹਕ ਨੂੰ ਪੂਰਾ ਪਤਾ ਨਾ ਲੱਗੇ।

ਅਕਬਰ ਦੇ ਸਮਿਆਂ ਵਿਚ ਪੀਲੀਆ ਚਿੱਟੀਆਂ ਅੱਖਾਂ ਜਿਹਨਾਂ ਵਿਚ ਲਾਲੀ ਦੀ ਭਾਅ ਵੱਜਦੀ ਹੋਵੇ ਵਾਲੇ ਹਾਥੀ ਨੂੰ ਚੰਗਾ ਜਾਂ ਸ਼ੁਭ ਮੰਨਿਆ ਜਾਂਦਾ ਸੀ। ਅੱਜ ਦੇ ਸ਼ਿਕਾਰੀ ਅਜਿਹੇ ਹਾਥੀ ਨੂੰ ਖ਼ਤਰਨਾਕ ਅਤੇ ਬੇਇਤਬਾਰਾ ਸਮਝਦੇ ਹਨ। ਔਕੜ ਸਮੇਂ ਇਹੋ ਜਿਹੇ ਜਾਨਵਰ ਦਹਿਸ਼ਤ ਫੈਲਾਉਂਦੇ ਹਨ। ਕਈ ਉਦਾਹਰਣਾਂ ਹਨ ਜਿਨ੍ਹਾਂ ਵਿਚ ਅਜਿਹੇ ਦਿਸਦੇ ਹਾਥੀਆਂ ਨੇ ਅਜਿਹੀ ਡਰਾਉਣੀ ਸਥਿਤੀ ਪੈਦਾ ਕਰ ਦਿੱਤੀ ਕਿ ਉਹਨਾਂ ਨੂੰ ਗੋਲੀ ਮਾਰਨੀ ਪਈ।

ਜੇ ਕਿਸੇ ਹਾਥੀ ਦੀ ਜੀਭ ਦਾ ਰੰਗ ਕਾਲਾ ਹੋਵੇ ਜਾਂ ਇਸ ਤੇ ਕਾਲਾ ਧੱਬਾ ਹੋਵੇ ਤਾਂ ਵੀ ਇਸ ਨੂੰ ਨਹਿਸ਼ ਗਿਣਿਆ ਜਾਂਦਾ ਹੈ। ਮੂੰਹ ਦੇ ਤਾਲੂ ਉਤੇ ਵੀ ਇਹੋ ਜਿਹੇ ਨਿਸ਼ਾਨ ਨੂੰ ਬੁਰਾ ਸਮਝਿਆ ਜਾਂਦਾ ਹੈ। ਜੇ ਇਹੋ ਜਿਹੇ ਹਾਥੀ ਨੂੰ ਮੰਡੀ ਲਿਜਾਣਾ ਹੋਵੇ ਤਾਂ ਸਭ ਤੋਂ ਪਹਿਲਾ ਇਹਨਾਂ ਧੱਬਿਆਂ ਦਾ ਇਲਾਜ ਕੀਤਾ ਕੀਤਾ ਜਾਂਦਾ ਹੈ। ਉਸਨੂੰ ਨੂੜ ਕੇ ਜ਼ਮੀਨ ਤੇ ਲੰਮਾ ਪਾ ਲਿਆ ਜਾਂਦਾ ਹੈ। ਉਸਦਾ ਮੂੰਹ ਖੋਲ੍ਹ ਕੇ ਨੀਲੇ ਥੋਥੇ ਨਾਲ ਇਹਨਾਂ ਧੱਬਿਆਂ ਨੂੰ ਰਗੜਿਆ ਜਾਂਦਾ ਹੈ, ਇਸ ਨਾਲ ਜ਼ਖ਼ਮ ਵੀ ਹੋ ਜਾਂਦੇ ਹਨ। ਇਹਨਾ ਜ਼ਖ਼ਮਾਂ ਨੂੰ ਨਰਮ ਕਰਨ ਲਈ ਫਿਰ ਘਿਉ ਲਾਇਆ ਜਾਂਦਾ ਹੈ। ਇਹ ਇਲਾਜ ਕੇਵਲ ਛੋਟੀ ਉਮਰ ਦੇ ਹਾਥੀਆਂ ਲਈ ਹੀ ਹੈ। ਉਹਨਾਂ ਉਤੇ ਇਹਦਾ ਅਸਰ ਵੀ ਥੋੜ੍ਹ-ਚਿਰਾ ਹੀ ਹੁੰਦਾ ਹੈ। ਕੁਝ ਸਮੇਂ ਪਿਛੋਂ ਹੀ ਇਹ ਨਿਸ਼ਾਨ ਫਿਰ ਉੱਭਰ ਆਉਂਦੇ ਹਨ।

ਕੁਝ ਹਾਥੀਆਂ ਦੇ ਗਲ ਹੇਠਾਂ ਬੱਕਰੀ ਦੇ ਥਣਾਂ ਵਰਗੇ ਦੋ ਥਣ ਜਿਹੇ ਹੁੰਦੇ ਹਨ। ਇਹ ਵੀ ਅਸ਼ੁਭ ਹੀ ਮੰਨੇ ਜਾਂਦੇ ਹਨ। ਸਿੱਧੀ ਧੌਣ ਵਾਲਾ ਹਾਥੀ ਥੱਲੇ ਨੂੰ ਝੁਕੀ ਧੌਣ ਵਾਲੇ ਤੋਂ ਚੰਗਾ ਸਮਝਿਆ ਜਾਂਦਾ ਹੈ। ਹੇਠਾਂ ਨੂੰ ਝੁਕੀ ਧੌਣ ਵਾਲਾ ਜ਼ਿਆਦਾ

ਦੂਰ ਤੱਕ ਵੇਖ ਨਹੀਂ ਸਕਦਾ। ਇਹੋ ਗੱਲ ਦੰਦਾਂ ਬਾਰੇ ਵੀ ਕਹੀ ਜਾਂਦੀ ਹੈ। ਜਿਸ ਹਾਥੀ ਦੇ ਦੰਦ ਹੇਠਾਂ ਨੂੰ ਵਲ ਖਾਂਦੇ ਹੋਣ, ਉਸਨੂੰ ਵੀ ਚੰਗਾ ਨਹੀਂ ਸਮਝਿਆ ਜਾਂਦਾ। ਇਹ ਸਪਸ਼ਟ ਹੈ ਕਿ ਲੜਾਈ ਸਮੇਂ ਉੱਚੇ ਦੰਦਾਂ ਵਾਲਾ ਹਾਥੀ ਹਮਲੇ ਦੀ ਬਿਹਤਰ ਸਥਿਤੀ ਵਿਚ ਹੋਵੇਗਾ।

ਜਿਸ ਹਾਥੀ ਦੀਆਂ ਅੱਖਾਂ ਹਿਰਨ ਜਿਹੀਆਂ, ਮੱਥਾ ਚੌੜਾ ਅਤੇ ਕੰਨ ਵੱਡੇ ਹੋਣ ਉਸਨੂੰ ਚੰਗਾ ਸਮਝਿਆ ਜਾਂਦਾ ਹੈ। ਹਾਥੀ ਦੇ ਕੰਨ ਬਹੁਤ ਛੋਟੇ ਨਹੀਂ ਹੋਣੇ ਚਾਹੀਦੇ। ਚੰਗਾ ਵਿਕਸਿਤ ਮੱਥਾ ਅਤੇ ਸਿਰ ਉਤੇ ਵਾਲ ਹੋਣੇ ਵੀ ਸ਼ੁਭ ਸੰਕੇਤ ਹਨ।

ਕੰਨਾਂ ਦਾ ਮਾਸ ਮੋਟਾ, ਝੁਰੜੀਆਂ ਵਾਲਾ ਅਤੇ ਲਮਕਦਾ ਹੋਣਾ ਚਾਹੀਦਾ ਹੈ ਤਾਂ ਜੋ ਸੌਖ ਨਾਲ ਫੜਿਆ ਜਾ ਸਕੇ। ਚਿੱਤਰਮਿੱਤਰਾ ਹਾਥੀ ਬਹੁਤ ਪਸੰਦ ਕੀਤਾ ਜਾਂਦਾ ਹੈ। ਇਹੋ ਜਿਹੇ ਹਾਥੀ ਦੇ ਸਾਰੇ ਸਰੀਰ ਤੇ ਚਿੱਟੇ ਅਤੇ ਕਾਲੇ ਨਿਸ਼ਾਨ ਹੁੰਦੇ ਹਨ।

ਪੂਛ ਲੰਮੀ ਅਤੇ ਨਰਮ ਹੋਣੀ ਚਾਹਦੀ ਹੈ ਅਤੇ ਇਸਦੇ 27 ਮਣਕੇ ਹੋਣੇ ਚਾਹੀਦੇ ਹਨ। ਇਸਦਾ ਮੁੱਢ ਮੋਟਾ ਹੋਵੇ ਤੇ ਸਿਰਾ ਪਤਲਾ ਅਤੇ ਕਮਾਨੀਦਾਰ ਹੋਵੇ। ਇਹ ਪਿਛਲੀ ਲੱਤ ਦੇ ਗੋਡੇ ਦੇ ਜੋੜ ਤੱਕ ਲੰਮੀ ਹੋਣੀ ਚਾਹੀਦੀ ਹੈ। ਸੌਣ ਦੇ ਸਮੇਂ ਹਾਥੀ ਹਰ ਵੇਲੇ ਪੂਛ ਹਿਲਾਉਂਦਾ ਰਹੇ। ਛੋਟੀ ਭੱਦੀ ਪੂਛ ਵਾਲੇ ਹਾਥੀ ਦਾ ਮੁੱਲ ਬਹੁਤ ਨਹੀਂ ਪੈਂਦਾ। ਤੁਰਨ ਸਮੇਂ ਜੇ ਲੰਮੀ ਪੂਛ ਧਰਤੀ ਹੂੰਝਦੀ ਆਵੇ ਤਾਂ ਵੀ ਜਾਨਵਰ ਨੂੰ ਮਨਹੂਸ ਗਿਣਿਆ ਜਾਂਦਾ ਹੇ। ਇਹੋ ਜਿਹੇ ਹਾਥੀ ਨੂੰ ਇਕ ਵਾਰ ਸਟਰੇਸੀ ਨੇ ਖ਼ਤਰਨਾਕ ਖ਼ੂਨੀ ਹੁੰਦੇ ਵੇਖਿਆ ਸੀ।

ਜਿਹੜਾ ਹਾਥੀ ਫੜਨ ਵੇਲੇ ਅੜੀ ਕਰਦਾ ਹੈ ਉਹ ਪਿਛੋਂ ਜਾ ਕੇ ਬੜਾ ਹੀ ਆਗਿਆਕਾਰ ਨਿਕਲਦਾ ਹੈ। ਇਹੋ ਜਿਹਾ ਜਾਨਵਰ ਤਾਂ ਗੱਡੀ ਨਾਲੋਂ ਵੀ ਤਿੱਖਾ ਹੁੰਦਾ ਹੈ।

## ਮੁੱਲ

ਚੰਗਾ ਸਿਧਾਇਆ ਹੋਇਆ ਹਾਥੀ ਬੜੇ ਪੈਸੇ ਦੇ ਜਾਂਦਾ ਹੇ। ਹਾਥੀ ਦੀ ਖਰੀਦ-ਵੇਚ ਸਮੇਂ ਉਸਦੀ ਉਮਰ ਬੜੀ ਮਹੱਤਵਪੂਰਣ ਹੁੰਦੀ ਹੈ। ਜਦੋਂ ਹਾਥੀ ਚਾਲੀ ਸਾਲ ਦਾ ਹੋ ਜਾਵੇ ਤਾਂ ਉਸਦਾ ਮੁੱਲ ਡਿੱਗਣਾ ਸ਼ੁਰੂ ਹੋ ਜਾਦਾ ਹੈ। ਮੈਸੂਰ ਵਿਚ ਸਿਧਾਏ ਹੋਏ ਹਾਥੀ ਦਾ ਮੁੱਲ ਛੇ ਲੱਖ ਰੁਪਏ ਤੱਕ ਚਲੇ ਜਾਂਦਾ ਹੈ ਜਦ ਕਿ ਨਾ ਸਿਧਾਈ ਗਈ ਹਥਣੀ ਚਾਰ ਲੱਖ ਤੱਕ ਵਿਕਦੀ ਹੈ।

## ਦੰਦ-ਖੰਡ ਦੀ ਕਲਾ

ਮੋਹੰਜੋਦੜੋ ਅਤੇ ਹੜੱਪਾ ਵਿਚੋਂ ਮਿਲੇ ਦੰਦ-ਖੰਡ ਦੇ ਨਮੂਨਿਆਂ ਤੋਂ ਇਹ ਪਤਾ ਲੱਗਦਾ ਹੈ ਕਿ ਭਾਰਤ ਵਿਚ ਇਹ ਕਲਾ ਪੰਜ ਹਜ਼ਾਰ ਸਾਲ ਤੋਂ ਵੀ ਪਹਿਲਾਂ ਪ੍ਰਫੁੱਲਤ ਹੋ ਚੁੱਕੀ ਸੀ। ਬਹੁਤ ਸਾਰੀ ਗਿਣਤੀ ਦੀਆਂ ਬਹੁਤ ਸਾਰੀਆਂ ਚੀਜ਼ਾਂ ਘਰੇਲੂ ਵਰਤੋਂ ਲਈ

ਅਤੇ ਗਹਿਣਿਆਂ ਦੇ ਤੌਰ ਵਰਤਣ ਲਈ ਬਣਾਈਆਂ ਜਾਂਦੀਆਂ ਸਨ। ਦੰਦ-ਖੰਡ ਦੇ ਖਿਡੌਣੇ ਵੀ ਮਿਲੇ ਹਨ ਜਿਨ੍ਹਾਂ ਤੇ ਭਾਂਤ ਸੁਭਾਂਤੇ ਨਮੂਨੇ ਬਣੇ ਹੋਏ ਹਨ।

ਖ਼ੁਦਾਈ ਤੋਂ ਵੱਖ ਵੱਖ ਤਰ੍ਹਾਂ ਦੇ ਵੱਡੇ ਨਿੱਕੇ ਦੰਦ-ਖੰਡ ਪਦਾਰਥ ਮਿਲੇ ਹਨ ਜਿਹੜੇ ਪਾਸ਼ਾ ਸੁੱਟਣ ਵਾਲੀ ਲੰਮੀ ਗਲਾਸੀ ਵਰਗੇ ਹਨ ਅਤੇ ਇਹਨਾਂ ਉੱਤੇ ਲਕੀਰਾਂ ਅਤ ਘੇਰੇ ਉੱਕਰੇ ਹੋਏ ਹਨ। ਇਹਨਾਂ ਦੀ ਵਰਤੋਂ ਪਰਤੱਖ ਤੋਰ ਤੇ ਕੌਲੀਆਂ ਗਲਾਸੀਆਂ ਅਤੇ ਪਾਸ਼ਾ ਸੁੱਟਣ ਵਜੋਂ ਹੀ ਹੁੰਦੀ ਹੋਵੇਗੀ। ਇਹਨਾਂ ਲਕੀਰਾਂ ਅਤੇ ਘੇਰਿਆਂ ਦਾ ਸ਼ਾਇਦ ਕੋਈ ਜਾਦੂਈ ਪ੍ਰਭਾਵ ਹੁੰਦਾ ਹੋਵੇ। ਹਿੰਦੂ ਪਰਿਵਾਰਾਂ ਵਿਚ ਵਿਆਹ ਵੇਲੇ ਦੰਦ-ਖੰਡ ਦੇ ਚੂੜੇ ਨੂੰ ਸ਼ੁਭ ਸ਼ਗਨ ਸਮਝਿਆ ਜਾਂਦਾ ਹੈ।

ਪੁਰਾਤਨ ਸਮਿਆਂ ਵਿਚ ਦੰਦ-ਖੰਡ ਦੇ ਮਾਹਰਾਂ ਨੂੰ ਸ਼ਾਹੀ ਮਹੱਲਾਂ ਵਿਚ ਤਖਤਾਂ, ਕਾਊਚਾਂ ਅਤੇ ਹੋਰ ਫ਼ਰਨੀਚਰ ਨੂੰ ਹਾਥੀ-ਦੰਦ ਮੜ੍ਹਨ ਨਹੀ ਲਾਇਆ ਜਾਂਦਾ ਸੀ। ਬਾਣਭੱਟ (630 ਬੀ ਸੀ) ਹਰਸ਼ ਦੇ ਸਮੇਂ ਬਾਰੇ ਲਿਖਦਾ ਇਹ ਕਹਿੰਦਾ ਹੈ ਕਿ ਸ਼ਾਹੀ ਮਹੱਲਾਂ ਦੇ ਪਲੰਘਾਂ ਤੇ ਦੰਦ-ਖੰਡ ਲੱਗਾ ਹੁੰਦਾ ਸੀ। ਅਯੁਧਿਆ ਦੀ ਰਾਣੀ ਕੈਕਈ ਦਾ ਪੀਹੜਾ ਵੀ ਦੰਦ-ਖੰਡ ਦਾ ਸੀ ਅਤੇ ਉਸਦੇ ਰਥਾਂ ਨੂੰ ਵੀ ਹਾਥੀ ਦੰਦ ਨਾਲ ਸਜਾਇਆ ਹੁੰਦਾ ਸੀ।

ਅਫ਼ਰੀਕਾ ਵਿਚ ਵੀ ਦੰਦ-ਖੰਡ ਬੜੀ ਕੀਮਤੀ ਚੀਜ਼ ਹੈ। ਨਾਇਜੇਰੀਆ ਵਿਚ ਕਬੀਲੇ ਦੇ ਸਰਦਾਰ ਦੇ ਘਰ ਦੇ ਪਹਿਰੇਦਾਰਾਂ ਦੇ ਹੱਥਾਂ ਵਿਚ ਹਾਥੀ ਦੇ ਵੱਡੇ ਵੱਡੇ ਦੰਦ ਹੀ ਹੁੰਦੇ ਹਨ।

ਭਾਰਤ ਦੇ ਬਹੁਤ ਸਾਰੇ ਭਾਗਾਂ ਵਿਚ ਪੁਰਾਤਨ ਸਮੇਂ ਤੋਂ ਹੀ ਹਾਥੀ ਦੰਦ ਤੇ ਫ਼ੁੱਲ ਬੂਟੇ ਪਾਉਣ ਦਾ ਰਿਵਾਜ਼ ਸੀ। ਇਹ ਲੱਕੜ ਦੀ ਖੁਦਵਾਈ ਨਾਲੋਂ ਬਹੁਤ ਹੀ ਵਧੀਆ ਨਿਖਰੀ ਹੋਈ ਹੁੰਦੀ ਹੇ। ਦਿੱਲੀ, ਮੁਰਸ਼ਦਾਬਾਦ, ਮੈਸੂਰ ਅਤੇ ਟਰਾਵਨਕੋਰ ਅਜੋਕੇ ਕੇਰਲਾ ਪ੍ਰਾਂਤ ਦੇ ਇਕ ਅੰਗ, ਦਾ ਹਾਥੀ-ਦੰਦ ਦਾ ਕੰਮ ਸੰਸਾਰ ਪ੍ਰਸਿੱਧ ਹੈ। ਉੜੀਸਾ ਵਿਚ ਵੀ ਇਹ ਕੀਤਾ ਜਾਂਦਾ ਹੈ। ਹੁਸ਼ਿਆਰਪੁਰ ਅਤੇ ਮੁੰਗੇਰ ਵਿਚ ਵੀ ਦੰਦ-ਖੰਡ ਦਾ ਬਹੁਤ ਵਧੀਆ ਕੰਮ ਹੁੰਦਾ ਹੈ। ਗਣਤੰਤਰ ਦਿਵਸ 1968 ਨੂੰ ਸਨਮਾਨਿਤ ਕੀਤੇ ਜਾਣ ਵਾਲੇ ਵਿਅਕਤੀਆਂ ਵਿਚ ਦੰਦ-ਖੰਡ ਦਾ ਕੰਮ ਕਰਨ ਵਾਲੇ ਦੋ ਬੰਦੇ ਕੇਰਲਾ ਦੇ ਅਤੇ ਇਕ ਬੰਦਾ ਬੰਗਾਲ ਦਾ ਸੀ। ਦੇਵੀ ਦੇਵਤਿਆਂ ਦੇ ਬੁੱਤਾਂ, ਬਟਨਾਂ, ਕੰਘੀਆਂ, ਸਿਗਰੇਟ ਕੇਸ, ਸ਼ਤਰੰਜ ਦੇ ਮੋਹਰੇ, ਚੂੜੀਆਂ ਆਦਿ ਬਣਾਉਣ ਲਈ ਹਾਥੀ-ਦੰਦ ਬਹੁਤ ਵਧੀਆ ਸਿੱਧ ਹੋਇਆ ਹੈ।

ਰਾਜਧਾਨੀ ਵਿਚ ਬਹਤੁ ਸਾਰੇ ਕਾਰੀਗਰ ਇਸ ਨੂੰ ਰੋਟੀ ਰੋਜ਼ੀ ਦਾ ਵਸੀਲਾ ਬਣਾਈ ਬੈਠੇ ਹਨ। ਉਨ੍ਹਾਂ ਦਾ ਕੀਤਾ ਕੰਮ ਵਿਦੇਸ਼ੀ ਹਸਤੀਆਂ ਨੂੰ ਪੇਸ਼ ਕੀਤਾ ਜਾਂਦਾ ਹੈ। ਜਦੋਂ ਜੈਕੁਲੀਨ ਕੈਨੇਡੀ ਭਾਰਤ ਆਈ ਸੀ ਤਾਂ ਉਸਨੂੰ ਹਾਥੀ-ਦੰਦ ਦਾ ਬਣਿਆ ਟੇਬਲ-ਲੈਂਪ ਭੇਟ ਕੀਤਾ ਗਿਆ ਸੀ। ਜਦੋਂ ਡਾ. ਰਾਜਿੰਦਰ ਪ੍ਰਸਾਦ ਰਾਸ਼ਟਰਪਤੀ ਪਦ ਤੋਂ ਮੁਕਤ ਹੋਏ, ਦਿੱਲੀ ਦੇ ਪੱਤਰਕਾਰਾਂ ਵਲੋਂ ਉਹਨਾਂ ਨੂੰ ਦੰਦ-ਖੰਡ ਦਾ ਬੁੱਧ ਭੇਟਾ ਕੀਤਾ ਗਿਆ ਸੀ।

ਬੋਸਟਨ ਦੀ ਇਕ ਪ੍ਰਦਰਸ਼ਨੀ ਵਿਚ ਹਾਥੀ-ਦੰਦ ਦੇ ਕੰਮ ਕਾਰਣ ਭਾਰਤੀ ਪੰਡਾਲ ਵੱਲ ਬਹੁਤ ਦੁਨੀਆ ਖਿੱਚੀ ਆਉਂਦੀ ਸੀ। ਇਥੇ ਅਤਿ ਸੂਖਮਤਾ ਨਾਲ ਉੱਕਰੇ

ਬੁੱਤ ਅਤੇ ਫੁਲਦਾਨ ਸਨ। ਇਕ ਤਿੱਤਲੀ ਸੀ ਜਿਸਦੇ ਵਾਲ ਦੰਦ-ਖੰਡ ਦੇ ਸਨ। ਇਕ ਜਾਦੂ ਦੀ ਗੇਂਦ ਵੀ ਸੀ ਜਿਸਦੇ ਅੰਦਰ ਅਤੇ ਹੋਰ ਅੰਦਰ ਹੋਰ ਗੇਂਦਾ ਸਨ (ਕੁੱਲ 24)।

## ਦੰਦ-ਖੰਡ ਦੀ ਰਸਾਇਣਕ ਬਣਤਰ

ਦੰਦ-ਖੰਡ ਹੈ ਤ੍ਰਾਂ ਦੰਦ ਹੀ। ਇਸਦਾ ਵੱਡਾ ਭਾਗ 56–60 % ਕੈਲਸ਼ੀਅਮ ਯੋਗਿਕ ਹਨ ਅਤੇ ਉਹ ਵੀ ਮੁੱਖ ਤੋਰ ਤੇ ਫ਼ਾਸਫ਼ੇਟਸ। 40–43 ਆਰਗੈਨਿਕ ਮਾਦਾ ਅਤੇ 0.24—0.34% ਚਰਬੀ ਹੈ। ਹੋਰ ਦੰਦਾਂ ਦੀ ਬਣਤਰ ਨਾਲੋਂ ਥੋੜ੍ਹਾ ਜਿੰਨਾ ਅੰਤਰ ਹੈ ਤੇ ਉਹ ਹੈ ਇਸ ਵਿਚ ਆਰਗੈਨਿਕ ਮਾਦਾ ਥੋੜ੍ਹਾ ਵੱਧ ਹੈ। ਇਸ ਦੀ ਬਣਤਰ ਵੀ ਵੱਖਰੀ ਹੈ। ਇਹ ਵਧੇਰੇ ਦਬਾਅ ਵਾਲੀਆਂ ਹੱਡੀਆਂ ਤੋਂ ਵੀ ਵੱਖਰਾ ਹੈ।

ਸੁਕਾਉਣ ਨਾਲ ਦੰਦ-ਖੰਡ ਸੁੰਗੜਦਾ ਹੈ। ਇਸ ਕਰਕੇ, ਦੰਦ-ਖੰਡ ਦੀ ਵਸਤ ਬਣਾਉਣ ਸਮੇਂ ਇਸਨੂੰ ਸਾਧਾਰਣ ਸ਼ਕਲ ਵਿਚ ਕੱਟ ਕੇ ਸੁੱਕਣ ਲਈ ਛੱਡ ਦਿੱਤਾ ਜਾਂਦਾ ਹੈ ਅਤੇ ਪਿਛੋਂ ਅਸਲੀ ਸ਼ਕਲ ਅਤੇ ਸੂਰਤ ਦਿੱਤੀ ਜਾਂਦੀ ਹੇ।

ਇਸਨੂੰ ਲਚਕੀਲਾ ਬਣਾਉਣ ਲਈ ਫ਼ਾਸਫ਼ੋਰਿਕ ਤੇਜ਼ਾਬ ਦੀ ਵਰਤੋਂ ਕੀਤੀ ਜਾਂਦੀ ਹੈ। ਜਦੋਂ ਪਾਣੀ ਵਿਚ ਧੋ ਕੇ ਸੁਕਾਇਆ ਜਾਵੇ ਇਹ ਫ਼ਿਰ ਸਖ਼ਤ ਹੋ ਜਾਂਦਾ ਹੈ। ਇਸ ਢੰਗ ਲਾਲ ਇਸ ਦੇ ਗੁਣ ਬਦਲ ਜਾਂਦੇ ਹਲ। ਫ਼ਿਰ ਇਸਨੂੰ ਇਛਿੱਤ ਰੰਗਾਂ ਨਾਲ ਰੰਗ ਦਿੱਤਾ ਜਾਂਦਾ ਹੈ। ਧੁੱਪੇ ਪਾ ਕੇ ਜਾਂ ਹਾਈਡਰੋਜਨ ਪਰਆਕਸਾਈਡ ਨਾਲ ਪਹਿਲਾਂ ਤੇ ਲਾਲ ਦੁਆਈ ਨਾਲ ਪਿਛੋਂ ਧੋ ਕੇ ਇਸ ਦੇ ਰੰਗ ਉਡਾਏ ਵੀ ਜਾ ਸਕਦੇ ਹਨ। ਚੂਰੇ ਚਿੱਪਰਾਂ ਅਤੇ ਦੰਦ-ਖੰਡ ਦੇ ਧੂੜੇ ਨੂੰ ਹੱਡੀਆਂ ਦੀ ਪਾਲਿਸ਼ ਅਤੇ ਕਾਲਾ ਦੰਦ-ਖੰਡ ਬਣਾਉਣ ਲਈ ਵਰਤਿਆ ਜਾਂਦਾ ਹੈ। ਢੁੱਕਵੀਂ ਕਿਰਿਆ ਪਿਛੋਂ ਇਸ ਬਚੀ ਖੁਚੀ ਚੀਜ਼ ਨੂੰ ਇਕ ਸੱਚੇ ਵਿਚ ਪਾ ਲਿਆ ਜਾਂਦਾ ਹੈ। ਇਸਨੂੰ ਪਾਣੀ ਹੇਠਾਂ ਦੋ ਤੋਂ ਤਿੰਨ ਕਿਲੋ ਪ੍ਰਤੀ ਘਣ ਸੈਂਟੀਮੀਟਰ ਦੇ ਦਬਾਅ ਹੇਠ ਰਖਿਆ ਜਾਂਦਾ ਹੈ। ਜਦੋਂ ਇਹ ਧੁੱਪ ਵਿਚ ਸੁੱਕ ਕੇ, ਬੇਰੰਗ ਹੋ ਜਾਵੇ ਤਾਂ ਇਕ ਪਦਾਰਥ ਮਿਲਦਾ ਹੈ ਜਿਸਨੂੰ ਬਨਾਵਟੀ ਬਰੋਜ਼ੇ ਨਾਲ ਰਲਾ ਦਿੱਤਾ ਜਾਂਦਾ ਹੈ। ਦੰਦ-ਖੰਡ ਦੇ ਧੂੜੇ ਨੂੰ ਆਮ ਤਾਪਕ੍ਰਮ ਤੇ ਰੱਖੇ ਸੱਚਿਆਂ ਵਿਚ ਪਾ ਕੇ ਕਈ ਤਰ੍ਹਾਂ ਦੀਆਂ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ।

ਅਸਲੀ ਦੰਦ-ਖੰਡ ਅਤੇ ਬਣਾਵਟੀ ਦੰਦ-ਖੰਡ ਦਾ ਪਤਾ ਕਰਨ ਲਈ ਇਸਨੂੰ ਪਰਾਬੈਂਗਣੀ ਚਾਨਣ ਵਿਚ ਰਖਿਆ ਜਾਂਦਾ ਹੈ। ਅਸਲੀ ਵਿਚੋਂ ਨੀਲੀ ਰੌਸ਼ਨੀ ਨਿਕਲਦੀ ਹੈ ਜੋ ਕਿ ਬਣਾਵਟੀ ਵਿਚੋਂ ਨਹੀਂ ਨਿਕਲਦੀ।

## ਹਾਥੀ ਦੇ ਸਰੀਰ ਦੀ ਵਰਤੋਂ

ਸ਼ਿਵ ਨੂੰ ਆਪਣੀ ਬਰਫ਼ ਵਾਲੀ ਰੱਖ ਵਿਚ ਹਾਥੀ ਦੀ ਖੱਲ ਹੇਠਾਂ ਸੁੱਤੇ ਵਿਖਾਇਆ ਗਿਆ ਹੈ।

ਹਾਥੀ ਦੀ ਖੱਲ ਤੋਂ ਸੂਟਕੇਸ, ਛਤਰੀਆਂ, ਸਟੂਲਾਂ ਦੇ ਕਵਰ ਅਤੇ ਹੋਰ ਇਸ ਤਰ੍ਹਾਂ ਦੀਆਂ ਚੀਜ਼ਾਂ ਬਣਾਈਆ ਜਾਂਦੀਆਂ ਹਨ।

ਪੂਛ ਦੇ ਵਾਲਾਂ ਤੋਂ ਕੜੇ, ਚੂੜੀਆਂ ਅਤੇ ਵਾਲੀਆਂ ਆਦਿ ਬਣਾਏ ਜਾਂਦੇ ਹਨ। ਕੇਰਲਾ ਪ੍ਰਾਂਤ ਵਿਚ ਇਹਨਾਂ ਨੂੰ ਪਾਉਣਾ ਸ਼ੁਭ ਗਿਣਿਆ ਜਾਂਦਾ ਹੈ।

ਵੱਡੇ ਭਾਰੇ ਨਹੁੰ ਚਾਕੂ ਦੇ ਹੈਂਡਲ, ਬਟਨ, ਚਮਚ, ਪਲੇਟਾਂ ਬਣਾਉਣ ਦੇ ਕੰਮ ਆਉਂਦੇ ਹਨ। ਇਹਨਾਂ ਦੀ ਵਪਾਰਕ ਵਰਤੋਂ ਘੱਟ ਹੁੰਦੀ ਹੈ ਅਤੇ ਇਸੇ ਕਰਕੇ ਹੀ ਆਰਥਿਕ ਤੌਰ ਤੇ ਇਕ ਇੰਨੇ ਮਹੱਤਵਪੂਰਣ ਨਹੀਂ।

## ਹਾਥੀ ਦੀ ਚਰਬੀ ਅਤੇ ਮਾਸ

1964 ਵਿਚ ਅਟਲਾਂਟਾਂ ਸ਼ਹਿਰ ਵਿਖੇ ਹੋਈ ਡੈਮੋਕਰੈਟਿਕ ਪਾਰਟੀ ਦੀ ਕਨਵੈਂਨਸ਼ਨ ਵਿਚ ਇਹ ਫ਼ੈਸਲਾ ਕੀਤਾ ਗਿਆ ਸੀ ਕਿ ਡੈਲੀਗੇਟਾਂ ਨੂੰ ਹਾਥੀ ਦਾ ਮਾਸ ਪਰੋਸਿਆ ਜਾਵੇ, ਕਿਉਂਕਿ ਹਾਥੀ ਹੀ ਪਾਰਟੀ ਦਾ ਚਿੰਨ੍ਹ ਸੀ। ਕਿਉਂਕਿ ਬਹੁਤੇ ਦੇਸ਼ਾਂ ਵਿਚ ਹਾਥੀਆਂ ਦਾ ਮਾਰਨਾਂ ਮਨ੍ਹਾ ਹੈ, ਇਸ ਕਰਕੇ ਇਹ ਤਾਂ ਇਕ ਸਮੱਸਿਆ ਬਣ ਗਈ। ਫ਼ਿਰ ਇਕ ਹੱਲ ਲੱਭਿਆ। ਕਿਉਂਕਿ ਜੰਗਲਾਤ ਵਿਭਾਗ ਖ਼ੂਨੀ ਹਾਥੀ ਨੂੰ ਮਾਰਨ ਦੀ ਆਗਿਆ ਦਿੰਦਾ ਹੈ, ਇਸ ਕਰਕੇ ਇਟੋਸ਼ਾ ਦੀ ਰੱਖ ਵਿਚ ਦੱਖਣ-ਪੱਛਮੀ ਅਫ਼ਰੀਕਾ ਵਿਚ ਵਿੰਡੋਕ ਤੋਂ 647 ਕਿਲੋਮੀਟਰ ਦੂਰ ਇਕ ਅਜਿਹਾ ਹਾਥੀ ਲੱਭਿਆ ਗਿਆ ਅਤੇ ਇਸ ਨੂੰ ਮਾਰਨ ਦੀ ਆਗਿਆ ਵੀ ਲੈ ਲਈ ਗਈ। ਉਸ ਨੂੰ ਮਾਰ ਲਿਆ ਗਿਆ। ਡੈਲੀਗੇਟਾਂ ਨੂੰ ਨਿਰਾਸ਼ਾ ਹੋਈ ਕਿਉਂਕਿ ਪਤਾ ਇਹ ਲੱਗਾ ਕਿ ਅਮਰੀਕਾ ਦੇ ਖੇਤੀਬਾੜੀ ਮਹਿਕਮੇ ਨੇ ਅਮਰੀਕਾ ਵਿਚ ਹਾਥੀ ਦਾ ਮਾਸ ਲਿਆਉਣਾ ਮਨ੍ਹਾਂ ਕੀਤਾ ਹੋਇਆ ਸੀ।

ਚਰਕ ਅਨੁਸਾਰ ਹਾਥੀ ਦਾ ਮਾਸ ਉਹਨਾਂ ਰੋਗੀਆਂ ਲਈ ਚੰਗਾ ਹੈ ਜਿਨ੍ਹਾਂ ਦੇ ਅੰਦਰ ਸੜਨ ਪੈਂਦੀ ਹੋਵੇ। ਜੇ ਨੇਮ ਨਾਲ ਖਾਧਾ ਜਾਵੇ ਤਾਂ ਇਹ ਸਰੀਰ ਬਣਾ ਦਿੰਦਾ ਹੈ। ਬਰਮਾ ਵਿਚ ਹਾਥੀ ਦਾ ਮਾਸ ਬਹੁਤ ਖਾਧਾ ਜਾਂਦਾ ਹੈ। ਨਾਗਿਆਂ ਨੇ ਹਾਥੀ ਨੂੰ ਪਾਲਤੂ ਬਣਾਉਣਾ ਨਹੀਂ ਸਿਖਿਆ ਭਾਵੇਂ ਕਿ ਉਥੇ ਹਾਥੀ ਬਹੁਤ ਹਨ। ਨਾਗਿਆਂ ਵਾਸਤੇ ਤਾਂ ਇਹ ਫ਼ਸਲਾਂ ਉਜਾੜਨ ਵਾਲਾ ਜਾਨਵਰ ਹੈ ਪਰ ਬਹੁਤਾ ਕਰਕੇ ਮੀਟ (ਮਾਸ) ਵਾਲਾ ਜਾਨਵਰ ਹੈ। ਇਸ ਕਰਕੇ ਉਹ ਇਨ੍ਹਾਂ ਦਾ ਸ਼ਿਕਾਰ ਕਰਦੇ ਹਨ। ਇਸ ਵਿਚੋਂ ਉਹਨਾਂ ਨੂੰ ਖੇਡ ਦਾ ਹੁਲਾਰਾ ਅਤੇ ਪਾਰਟੀਆਂ ਵਿਚ ਖਾਣ ਲਈ ਮਾਸ ਆਦਿ ਦੋਵੇਂ ਚੀਜ਼ਾਂ ਮਿਲਦੀਆਂ ਹਨ।

ਕੇਂਦਰੀ ਅਫ਼ਰੀਕਾ ਦੇ ਚਾਰੀ ਦਰਿਆ ਦੇ ਮਲਾਹਾਂ ਦਾ ਇਕ ਗੀਤ ਹੈ ਜੋ ਇੰਜ ਹੈ :

ਅਸੀਂ ਹਾਥੀ ਨੂੰ ਮਾਰਾਂਗੇ, ਅਸੀਂ ਹਾਥੀ ਨੂੰ ਖਾਵਾਂਗੇ,
ਉਸਦੇ ਅੰਦਰ ਵੜ ਕੇ ਉਸਦਾ ਦਿਲ ਜਿਗਰ ਖਾਵਾਂਗੇ।

ਜਦੋਂ 1964 ਵਿਚ ਡੈਜ਼ਮੰਡ ਵਾਰਾਡੇ ਨੇ ਇਕ ਇਕਦੰਦਾ ਹਾਥੀ ਮਾਰਿਆ ਤਾਂ ਪਿੰਡ ਵਾਲਿਆਂ ਨੇ ਰਾਤ ਭਰ ਨੱਚ ਕੇ ਅਤੇ ਇਸਦਾ ਮਾਸ ਖਾ ਕੇ ਇਸ ਮੌਕੇ ਤੇ ਖ਼ੁਸ਼ੀ ਦਾ ਪ੍ਰਗਟਾ ਕੀਤਾ। ਅਫ਼ਰੀਕਾ ਦੇ ਮੁੱਢਲੇ ਵਾਸੀਆਂ ਲਈ ਹਾਥੀ ਦੇ ਮਾਸ ਨੂੰ ਇੰਜ ਇਕੱਲੇ ਹੀ ਖਾਣ ਦੇ ਮੌਕੇ ਬਹੁਤ ਘੱਟ ਹੁੰਦੇ ਹਨ।

## ਦਵਾਈਆਂ ਵਿਚ ਵਰਤੋਂ

ਚਰਕ ਤਾਂ ਹਾਥੀ ਨੂੰ ਸਭ ਤੋਂ ਸਮਰੱਥ ਜਾਨਵਰ ਕਹਿੰਦਾ ਹੈ।[1] ਸਮਰੱਥ ਅਤੇ ਸ਼ਕਤੀਸ਼ਾਲੀ ਬੰਦੇ ਦੀ ਤੁਲਨਾ ਹਾਥੀ ਨਾਲ ਹੀ ਕੀਤੀ ਜਾਂਦੀ ਹੈ।[2] ਚਰਕ ਨੇ ਘਿਉ, ਸ਼ਹਿਦ, ਮਿਸ਼ਰੀ ਅਤੇ ਕਣਕ ਦੇ ਆਟੇ ਤੋਂ ਇਕ ਕੜਾਹ ਵਰਗਾ ਪਦਾਰਥ ਬਣਾਉਣ ਬਾਰੇ ਵੀ ਦੱਸਿਆ ਹੈ ਜੋ ਬੰਦੇ ਨੂੰ ਹਾਥੀ ਵਰਗਾ ਤਕੜਾ ਕਰ ਦਿੰਦਾ ਹੈ।[3] ਚਰਕ ਦਾ ਇਕ ਪ੍ਰਸਿੱਧ ਨੁਸਖ਼ਾ ਮਰੀਜ਼ ਤੇ ਵਰਤਣ ਤੋਂ ਪਹਿਲਾਂ ਹਾਥੀ ਦੀ ਪਿੱਠ ਤੇ ਰਖਿਆ ਜਾਂਦਾ ਸੀ। ਇਹ ਖ਼ਿਆਲ ਕੀਤਾ ਜਾਂਦਾ ਸੀ ਕਿ ਇਸ ਨਾਲ ਇਹ ਦਵਾਈ ਹੋਰ ਵੀ ਅਸਰਦਾਰ ਹੋ ਜਾਂਦੀ ਸੀ।[4] ਅੰਡੇਮਾਨ ਵਿਚ ਹਾਥੀ ਦਾ ਮਾਦਾ ਜਾਂ ਮਸਤ ਤਰਲ ਜਣਨ ਅੰਗਾਂ ਦੀ ਮਾਲਸ਼ ਲਈ ਵਰਤਿਆ ਜਾਂਦਾ ਹੈ। ਔਰਤ ਨੂੰ ਬਾਂਝ ਕਰਨ ਵਾਸਤੇ, ਕੁਚੀਮਰਤੰਤਰ ਵਿਚ ਇਹ ਲਿਖਿਆ ਗਿਆ ਹੈ ਕਿ ਹਾਥੀ ਦੀ ਲਿੱਦ ਤੇ ਪਾਣੀ ਨੂੰ ਸ਼ਹਿਦ ਵਿਚ ਮਿਲਾ ਕੇ ਸੱਤ ਦਿਨ ਲਿਆ ਜਾਵੇ।

ਕਿਸੇ ਸਮੇਂ ਜ਼ਹਿਰ ਦੇਣ ਵਾਸਤੇ ਇਸਨੂੰ ਹਾਥੀ ਦੀ ਪਿੱਠ ਤੇ ਮਲ ਕੇ ਦੋਸ਼ੀ ਨੂੰ ਇਸ ਤੇ ਚੜ੍ਹਾ ਦਿੱਤਾ ਜਾਂਦਾ ਸੀ।[5] ਜ਼ਹਿਰ ਨੂੰ ਖ਼ਤਮ ਕਰਨ ਲਈ ਚਰਕ ਨੇ ਹਾਥੀ ਦੀ ਮਣੀ ਪਾਉਣ ਬਾਰੇ ਵੀ ਦੱਸਿਆ ਹੈ।[6]

ਬਵਾਸੀਰ ਜੋ ਖ਼ੂਨੀ ਨਹੀਂ, ਦੇ ਇਲਾਜ ਵਾਸਤੇ ਚਰਕ ਨੇ ਇਕ ਮਲ੍ਹਮ ਦੱਸੀ ਹੈ ਜੋ ਹਾਥੀ ਦੀਆਂ ਹੱਡੀਆਂ ਅਤੇ ਨਿੰਮ ਤੋਂ ਬਣਦੀ ਹੈ।[7] ਮਲੇਸ਼ੀਆ ਵਿਚ ਮਸਤ ਤਰਲ ਨੂੰ ਚਮੜੀ ਦੇ ਚਟਾਕ ਦੂਰ ਕਰਨ ਲਈ ਵਰਤਿਆ ਜਾਂਦਾ ਹੈ।

ਵਾਲ ਉਗਾਉਣ ਵਾਲੇ ਨੁਸਖ਼ੇ ਵਿਚ ਦੰਦ-ਖੰਡ ਇਕ ਮਹੱਤਵਪੂਰਣ ਪਦਾਰਥ ਹੈ। ਸੁਸ਼ਰੂਤਾ ਕਹਿੰਦਾ ਹੈ ਕਿ ਜੇ ਦੰਦ-ਖੰਡ ਸਾੜ ਕੇ, ਪੀਹ ਕੇ, ਬੱਕਰੀ ਦੇ ਦੁੱਧ ਵਿਚ ਮਿਲਾ ਕੇ ਲਾਇਆ ਜਾਵੇ ਤਾਂ ਤਲੀ ਤੇ ਵੀ ਵਾਲ ਉੱਗ ਆਉਂਦੇ ਹਨ।[8]

ਹਾਥੀ ਦੇ ਜਿਸ ਬੱਚੇ ਨੇ ਅਜੇ ਘਾਹ ਖਾਣਾ ਸ਼ੁਰੂ ਨਾ ਕੀਤਾ ਹੋਵੇ, ਦੀ ਲਿੱਦ ਨੂੰ ਵੀ ਦਵਾਈ ਵਜੋਂ ਵਰਤਿਆ ਜਾਂਦਾ ਹੈ। ਕੇਰਲਾ ਵਿਚ ਇਸਨੂੰ ਕਾਰੀਵੇਨਾ ਕਿਹਾ ਜਾਂਦਾ ਹੈ। ਉੱਤਰੀ ਭਾਰਤ ਦੇ ਵੈਦ ਇਸਨੂੰ ਕਾਨਕੁਸ਼ਤਾ ਆਖਦੇ ਹਨ ਅਤੇ ਵੱਖੀ ਦਰਦ, ਗੈਸ, ਗੁਦਾ ਦੀਆਂ ਬਿਮਾਰੀਆਂ ਅਤੇ ਹੋਰ ਅਲਾਮਤਾਂ ਲਈ ਇਸ ਦੀ ਵਰਤੋਂ ਕਰਨ ਲਈ ਆਖਦੇ ਹਨ।[9]

ਪੁਰਾਤਨ ਸੰਸਕ੍ਰਿਤ ਸਾਹਿਤ ਵਿਚ ਇਸ ਤਰ੍ਹਾਂ ਦੀ ਇਕ ਉਦਾਹਰਣ ਮਿਲਦੀ ਹੈ ਕਿ ਮਸਤ ਤਰਲ ਬਾਜ਼ਾਰ ਵਿਚ ਵਿਕਦਾ ਹੁੰਦਾ ਸੀ। ਇਸਨੂੰ ਵੀ ਵਿਕਰੀ ਦੀ ਹੀ ਇਕ ਚੀਜ਼ ਸਮਝਿਆ ਜਾਂਦਾ ਸੀ। ਕਿਸੇ ਹਕੀਮ ਨੇ ਇਸਨੂੰ ਵਾਲਾਂ ਦੇ ਵਾਧੇ ਲਈ, ਪੇਟ ਦੀਆਂ ਬਿਮਾਰੀਆਂ ਲਈ, ਬਲਗਮ ਅਤੇ ਗੈਸ ਲਈ ਅਤੇ ਜ਼ਹਿਰ ਨੂੰ

---

1. Charaka Vajikarana. 11.2 (29).
2. ਉਹੀ, II, 4 (6)
3. ਉਹੀ, II, 4, (35).
4. Charaka Siddhisthana, XII, 19 (1)
5. Charaka vishachikitsita, XXIII, 119.
6. ਉਹੀ, XXIII, 252.
7. Charaka, Arshechikitsita, XIV, 55.
8. Sushruta, Dvivraniva Chikitsita, I.88.
9. Rasaratnasamuchchaya, III, 115, 118.

ਕੱਟਣ ਦੀ ਦਵਾਈ ਵਜੋਂ ਤੇ ਜ਼ਖ਼ਮਾਂ ਨੂੰ ਰਾਜ਼ੀ ਕਰਨ ਲਈ ਬਹੁਤ ਹੀ ਚੰਗਾ ਦੱਸਿਆ ਹੈ। ਉਹ ਤਾਂ ਇਸਨੂੰ ਖ਼ੁਰਕ ਲਈ ਅਤੇ ਕੋਹੜ ਰੋਗ ਤੋਂ ਪੈਦਾ ਹੋਏ ਜ਼ਖ਼ਮਾਂ ਦੇ ਇਲਾਜ ਲਈ ਵਰਤੋਂ ਕਰਨ ਵਾਸਤੇ ਵੀ ਆਖਦਾ ਹੈ।

ਜੇਕਰ ਕਿਸੇ ਰੋਗੀ ਨੂੰ ਅਨੀਮਾ ਕਰਨ ਪਿਛੋਂ ਵੀ ਹਾਜਤ ਨਾ ਹੋਵੇ ਤਾਂ ਹਾਥੀ ਦਾ ਡਰ ਇਸ ਕੰਮ ਲਈ ਪ੍ਰਭਾਵਸ਼ਾਲੀ ਹੋ ਨਿਬੜਦਾ ਸੀ।[10] ਪਾਗਲ ਆਦਮੀ ਜੋ ਉਂਜ ਕਾਬੂ ਨਹੀਂ ਸੀ ਆਉਂਦੇ ਨੂੰ ਵੀ ਹਾਥੀ ਦਾ ਡਰ ਦੇ ਕੇ ਕਾਬੂ ਕੀਤਾ ਜਾਂਦਾ ਸੀ। ਕੇਰਲਾ ਵਿਚ ਬੱਚਿਆਂ ਨੂੰ ਹਾਥੀ ਦੀਆਂ ਲੱਤਾਂ ਵਿਚੋਂ ਲੰਘਾ ਕੇ ਨਿਡਰ ਬਣਾਇਆ ਜਾਂਦਾ ਹੈ।[11] ਚਰਕ ਅਨੁਸਾਰ ਹਾਥੀ ਫੜਨ ਵੇਲੇ ਹੋਈ ਵਾਧੂ ਥਕਾਵਟ ਫੇਫੜਿਆਂ ਤੇ ਅਸਰ ਪਾਉਂਦੀ ਹੈ ਅਤੇ ਇਸ ਨਾਲ ਖੰਘ ਲੱਗ ਸਕਦੀ ਹੈ।[12] ਉਹ ਕਹਿੰਦਾ ਹੈ ਕਿ ਜੇ ਬਲਗਮ ਵਧੇਰੇ ਜਾਂਦੀ ਹੋਵੇ ਤਾਂ ਹਾਥੀ ਦੀ ਲਿੱਦ ਦਾ ਪਾਣੀ ਸ਼ਹਿਦ ਵਿਚ ਮਿਲਾ ਕੇ ਮਰੀਜ਼ ਨੂੰ ਦੇਣਾ ਚਾਹੀਦਾ ਹੈ।

ਹਥਣੀ ਦਾ ਦੁੱਧ ਅੱਖਾਂ ਵਾਸਤੇ ਬਹੁਤ ਚੰਗਾ ਮੰਨਿਆ ਜਾਂਦਾ ਹੈ। ਇਹ ਬਹੁਤ ਪੌਸ਼ਟਿਕ ਵੀ ਹੁੰਦਾ ਹੈ। ਸੱਜਰ ਸੂਈ ਹਥਣੀ ਦੇ ਦੁੱਧ ਵਿਚ 7.2 ਤੋਂ 7.8 ਪ੍ਰਤੀਸ਼ਤ ਚਰਬੀ, 2.8 ਤੋਂ 3.1 ਪ੍ਰਤੀਸ਼ਤ ਪ੍ਰੋਟੀਨ ਅਤੇ 6.5 ਤੋਂ 6.9 ਪ੍ਰਤੀਸ਼ਤ ਲੈਕਟੋਜ਼ ਹੁੰਦਾ ਹੈ।

ਗਾਂ ਦੇ ਦੁੱਧ ਦੇ ਟਾਕਰੇ ਵਿਚ ਹਥਣੀ ਦੇ ਦੁੱਧ ਵਿਚ ਏ ਅਤੇ ਡੀ ਵਿਟਾਮਿਨ ਘੱਟ, ਬੀ ਅਤੇ ਸੀ ਵਧੇਰੇ ਅਤੇ ਬੀ2 ਲਗਭਗ ਇਕੋ ਜਿੰਨਾ ਹੀ ਹੁੰਦਾ ਹੈ। ਹਥਣੀ ਦੇ ਦੁੱਧ ਤੋਂ ਬਣਿਆ ਘਿਉ ਥਿੰਦਿਆਈ ਵਿਚ 180 ਤੋਂ 192 ਦਰਜੇ ਅਤੇ ਆਇਓਡੀਨ ਵਿਚ 14 ਤੋਂ 18 ਦਰਜੇ ਦਾ ਹੁੰਦਾ ਹੈ। ਇਹ ਕਬਜ਼ ਤੋੜ, ਬਲਗਮ ਦਾ ਖ਼ਤਮਾ ਕਰਨ ਵਾਲਾ, ਭੁੱਖ ਵਧਾਉਣ ਵਾਲਾ ਅਤੇ ਪੇਟ ਦੇ ਕੀੜਿਆਂ ਤੋਂ ਛੁਟਕਾਰਾ ਦਿਵਾਉਣ ਵਾਲਾ ਹੁੰਦਾ ਹੈ।

---

10. Charaka, Sidhisthana, 7, 34
11. Charaka, Unmada Chiktsita, 18; 20
12. Charaka, Hikkashwara, 18; 116

## Bibliograhy

Elephant Gold, by P.D. Stracey, 1963.
Wealth of India, Vol. 3, 1952.
Harappa, by Kedarnath Shastri.
The Ramayana.
Charaka Samhita.
Jungle ki Or, by Suresh Vaidya.
Shishupala Vadha, by Magha.
Raghuvansha, by Kalidasa.
Meghadoota, by Kalidasa.
Journal of Bombay Natural History Society.
'Elephant, by S.K. Eltringham, 1982.

ਨੈਸ਼ਨਲ ਪ੍ਰੈੱਸ ਆਫ਼ ਇੰਡੀਆ, 32-ਬੀ, ਪਲੱਈਅਰ ਗਾਰਡਨ ਮਾਰਕਿਟ, ਚਾਦਨੀ ਚੌਕ, ਦਿੱਲੀ-6 ਤੋਂ ਲੈਜ਼ਰ ਟਾਈਪਸੈਟਿੰਗ ਹੋ ਕੇ ਜੇ. ਕੇ. ਆਫਸੈੱਟ ਵਜ਼ੀਰਪੁਰ ਦਿੱਲੀ-35 ਤੋਂ ਛਪੀ।